# ਗੁਰੂ ਹਰਿਗੋਬਿੰਦ ਸਾਹਿਬ ਦੇ ਲਾਸਾਨੀ ਸਿੱਖ



ਜਸਬੀਰ ਸਿੰਘ ਸਰਨਾ, ਡਾ.

# ਗੁਰੂ ਹਰਿਗੋਬਿੰਦ ਸਾਹਿਬ
# ਦੇ
# ਲਾਸਾਨੀ ਸਿੱਖ

ਜਸਬੀਰ ਸਿੰਘ ਸਰਨਾ, ਡਾ.

# GURU HARGOBIND SAHIB
# DE
# LASANI SIKH

*by*

*Dr. Jasbir Singh Sarna*

**Email :** jbsingh.801@gmail.com

*I am thankful to the J&K Academy of Art, Culture & Languages for providing financial assistance for publishing of my manuscript entitled Guru Hargobind Sahib De Lasani Sikh in Punjabi Language. The Academy shall not be responsible in any sort of controversy, omission or commissions in the contents of this book.*



**First Edition :** 2014 (500 Copies)

**ISBN :** 978-81-86741-29-0

Price : ₹ 250/-

**Publisher**



**SANT AND SINGH PUBLISHERS**
#668, Sector 4A, Hamdania Colony
Bemina, Srinagar 190018, Kashmir (J&K)

**Type Setting and Printed at**

CLASSIC PRINTERS, Bari Brahman, Jammu

**Mobile :** 94191-49293

***Produced and Bound in India***

# ਤਤਕਰਾ

# ਮੁੱਖ ਸ਼ਬਦ

ਡਾ. ਜਸਬੀਰ ਸਿੰਘ ਸਰਨਾ ਲੰਬੇ ਅਨੁਭਵ ਵਾਲਾ ਸਿਰਜਨਾਤਮਕ ਲੇਖਕ, ਚਿੰਤਕ ਅਤੇ ਖੋਜੀ ਹੈ। ਪੰਜਾਬੀ ਕਵਿਤਾ ਦੇ ਖੇਤਰ ਵਿਚ ਉਸ ਨੇ 1980 ਵਿੱਚ ਆਪਣੇ ਪਹਿਲੇ ਕਾਵਿ ਸੰਗ੍ਰਹਿ 'ਸ਼ਬਦਨਾਮਾ' ਨਾਲ ਪ੍ਰਵੇਸ਼ ਕੀਤਾ। ਲਗਪਗ ਤਿੰਨ ਦਹਾਕੇ ਬਾਦ ਉਸ ਨੇ ਪੰਜਵਾਂ ਕਾਵਿ ਸੰਗ੍ਰਹਿ 'ਸਹਿਜ' 2009 ਵਿਚ ਪ੍ਰਕਾਸ਼ਿਤ ਕਰਵਾਇਆ। ਚਿੰਤਨ ਅਤੇ ਖੋਜ ਪੱਖੋਂ ਗੁਰਬਾਣੀ, ਗੁਰਮਤਿ ਦਰਸ਼ਨ ਅਤੇ ਸਿੱਖ ਇਤਿਹਾਸ ਵਿਚ ਉਸ ਦੀ ਵਿਸ਼ੇਸ਼ ਰੁਚੀ ਹੈ। ਉਹ ਇਨ੍ਹਾਂ ਨਾਲ ਸਿਧਾਂਤਕ ਹੀ ਨਹੀਂ ਜਜ਼ਬਾਤ ਦੇ ਪੱਧਰ ਉੱਤੇ ਵੀ ਜੁੜਿਆ ਹੋਇਆ ਹੈ। ਗੁਰਬਾਣੀ ਅਤੇ ਗੁਰਮਤਿ ਦਰਸ਼ਨ ਉਸ ਦੀ ਜੀਵਨ ਸ਼ੈਲੀ ਦਾ ਹਿੱਸਾ ਹਨ। ਉਹ ਇਕ ਨਿਸ਼ਠਾਵਾਨ ਸਿੱਖ ਹੈ। ਗੁਰਬਾਣੀ ਤੇ ਸਿੱਖ ਇਤਿਹਾਸ ਬਾਰੇ ਅਧਿਐਨ ਤੇ ਲੇਖਣ ਵਿਚੋਂ ਉਸ ਨੂੰ ਵਿਸ਼ੇਸ਼ ਕਿਸਮ ਦੀ ਆਤਮ-ਪਛਾਣ ਤੇ ਆਤਮ-ਪੂਰਤੀ ਦਾ ਅਹਿਸਾਸ ਹੁੰਦਾ ਹੈ। ਪੰਜਾਬ ਤੋਂ ਬਾਹਰ ਰਹਿੰਦੇ ਹੋਏ ਗੁਰਬਾਣੀ ਅਤੇ ਸਿੱਖ ਇਤਿਹਾਸ ਬਾਰੇ ਖੋਜ ਅਤੇ ਚਿੰਤਨ ਲਈ ਸੁਵਿਧਾਵਾਂ ਦੀ ਕਮੀ ਦੇ ਬਾਵਜੂਦ ਡਾ. ਸਰਨਾ ਨੇ ਸਿਰੜ, ਸਿਦਕ ਅਤੇ ਮਿਸ਼ਨਰੀ ਉਤਸ਼ਾਹ ਨਾਲ ਇਨ੍ਹਾਂ ਖੇਤਰਾਂ ਵਿਚ ਮਹੱਤਵਪੂਰਨ ਕਾਰਜ ਕੀਤਾ ਹੈ। ਇਸ ਕਾਰਜ ਲਈ ਤੱਥਾਂ ਦੀ ਖੋਜ ਅਤੇ ਸੰਕਲਨ ਹਿਤ ਉਸ ਨੇ ਵੱਡੀ ਗਿਣਤੀ ਵਿਚ ਪੁਰਾਤਨ, ਨਵੀਨ ਤੇ ਸਮਕਾਲੀਨ ਖਰੜਿਆਂ, ਗ੍ਰੰਥਾਂ, ਦਸਤਾਵੇਜ਼ਾਂ, ਕੋਸ਼ਾਂ ਤੇ ਸ੍ਰੋਤ ਪੁਸਤਕਾਂ ਦੀ ਛਾਣ ਬੀਣ ਕੀਤੀ ਹੈ। ਆਪਣੇ ਖੋਜ ਤੇ ਅਧਿਐਨ ਦੇ ਆਸਰੇ ਉਸ ਨੇ ਇਨ੍ਹਾਂ ਖੇਤਰਾਂ ਦੇ ਖੋਜੀਆਂ ਤੇ ਜਗਿਆਸੂਆਂ ਲਈ ਮੁਲਵਾਨ ਆਧਾਰ-ਸਾਮਗਰੀ ਪੈਦਾ ਕੀਤੀ ਹੈ। ਜੰਮੂ-ਕਸ਼ਮੀਰ ਦੀ ਸਿੱਖ ਤਵਾਰੀਖ਼, ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੀ ਤਵਾਰੀਖ, ਜੰਮੂ ਕਸ਼ਮੀਰ ਦੇ ਇਤਿਹਾਸਕ ਗੁਰਦੁਆਰੇ, ਸਿੱਖ ਇਤਿਹਾਸ ਦੇ ਮੁਢਲੇ ਫ਼ਾਰਸੀ ਅਤੇ ਉਰਦੂ ਸਰੋਤ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਪਸ਼ੂ-ਪੰਛੀ ਤੇ ਬਨਸਪਤੀ ਸੰਕੇਤਾਂ ਦਾ ਕੋਸ਼, ਸ੍ਰੀ ਗੁਰੂ ਗ੍ਰੰਥ ਸਾਹਿਬ ਮੂਲ-ਸੰਕਲਪ ਕੋਸ਼ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਲੋਕਧਾਰਾਈ ਸੰਕੇਤਾਂ ਦਾ ਕੋਸ਼ ਇਸ ਦੇ ਪ੍ਰਮਾਣ ਹਨ। ਗੁਰੂ ਹਰਿਗੋਬਿੰਦ ਸਾਹਿਬ ਦੇ ਲਾਸਾਨੀ ਸਿੱਖ ਇਸੇ ਦਿਸ਼ਾ ਵਿਚ ਉਸ ਦਾ ਨਵਾਂ ਉਦਮ ਹੈ।

ਗੁਰੂ ਹਰਿਗੋਬਿੰਦ ਸਾਹਿਬ ਨੇ 1606 ਵਿਚ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਉਪਰੰਤ ਉਸ ਸਿੱਖ ਲਹਿਰ ਦੀ ਅਗਵਾਈ ਸੰਭਾਲੀ ਜੋ 1469 ਤੋਂ 1708 ਤੱਕ ਪੂਰੇ 239 ਵਰ੍ਹੇ ਨਵੇਂ ਮਨੁੱਖ ਦੀ ਘਾੜਤ ਲਈ ਗੁਰੂ ਨਾਨਕ ਦੇ ਜਨਮ ਨਾਲ ਆਰੰਭ ਹੋਈ। ਇਹ ਸਮਾਂ ਮੰਜ਼ਿਲ ਦੇ ਅੱਧ ਵਿਚ ਆਏ ਪੜਾਅ ਵਰਗਾ ਸੀ। ਪਰੰਪਰਾਗਤ ਕਰਮ ਕਾਂਡ, ਪੂਜਾ ਅਰਚਾ,

ਤੀਰਥ ਵਰਤ, ਵਹਿਮ ਭਰਮ, ਮੂਰਤੀ ਪੂਜਾ, ਜ਼ਾਤ ਪਾਤ, ਵਰਣ-ਆਸ਼ਰਮ, ਛੂਤ ਭਿਟ, ਕਾਫ਼ਿਰ/ਮੋਮਨ/ਮਲੇਛ, ਆਪਣੇ/ਬਿਗਾਨੇ, ਲੋਕ/ਪਰਲੋਕ, ਸਵਰਗ/ਨਰਕ, ਰਿਧੀਆਂ/ਸਿਧੀਆਂ/ਕਰਾਮਾਤਾਂ ਦੇ ਖਿਲਾਰੇ ਤੋਂ ਉਪਰ ਉਠ ਕੇ ਸਰਬਤ ਦੇ ਭਲੇ ਵਾਲੇ ਕਰਮਸ਼ੀਲ ਜੀਵਨ ਮਾਰਗ ਦਾ ਰਾਹ ਪੰਜ ਗੁਰੂ ਸਾਹਿਬਾਨ ਨੇ ਉਲੀਕ ਦਿੱਤਾ ਸੀ। ਇਸੇ ਉਤੇ ਨਿਰਵੈਰ ਤੇ ਨਿਡਰ ਹੋ ਕੇ ਦ੍ਰਿੜ੍ਹਤਾ ਨਾਲ ਚਲਦੇ ਹੋਏ ਇਕ ਅਕਾਲ ਪੁਰਖ ਦੇ ਨਾਮ ਸਿਮਰਨ ਦਾ ਸਰਲ ਰਾਹ ਸੀ ਇਹ। ਜੀਵਨ ਤੋਂ ਪਲਾਇਣ ਕਰਕੇ ਜੰਗਲਾਂ, ਗੁਫ਼ਾਵਾਂ, ਤੀਰਥਾਂ ਉੱਤੇ ਹੱਠ ਸਾਧਕਾਂ ਦੀ ਥਾਂ ਜ਼ਿੰਮੇਵਾਰ ਪਰਿਵਾਰਕ ਸਮਾਜਕ ਜੀਵਨ ਨੂੰ ਅਣਖ ਨਾਲ ਜੀਣ ਦਾ ਨਵਾਂ ਅੰਦਾਜ਼। ਇਸ ਰਾਹ ਉਤੇ ਤੁਰਦਿਆਂ ਆਏ ਹਰ ਸੰਕਟ ਨੂੰ ਵਸ ਲਗੇ ਸ਼ਾਂਤੀ ਨਾਲ ਟਾਲਣਾ ਅਤੇ ਹੱਕ ਸੱਚ ਲਈ ਦ੍ਰਿੜਤਾ ਨਾਲ ਖਲੋ ਕੇ ਵੱਡੀ ਤੋਂ ਵੱਡੀ ਕੁਰਬਾਨੀ ਦੇਣ ਦੀਆਂ ਮਿਸਾਲਾਂ ਪੰਜ ਗੁਰੂ ਸਾਹਿਬਾਨ ਨੇ ਕਾਇਮ ਕੀਤੀਆਂ। ਛੇਵੇਂ ਗੁਰੂ ਸਾਹਿਬ ਨੇ ਜ਼ਾਲਮ ਤੇ ਜ਼ੁਲਮ ਦੇ ਹੱਦੋਂ ਵਧਣ ਦੀ ਸਥਿਤੀ ਵਿਚ ਮਾਲਾ ਦੇ ਨਾਲ ਨਾਲ ਤਲਵਾਰ ਫੜ੍ਹਨ ਦੀ ਸਿੱਖਿਆ ਦਿੱਤੀ। ਮੀਰੀ ਤੇ ਪੀਰੀ, ਸੰਤ ਤੇ ਸਿਪਾਹੀ, ਲੋਕ ਤੇ ਪਰਲੋਕ ਨੂੰ ਵੱਖ ਕਰਕੇ ਵੇਖਣ ਦੀ ਹਰ ਵਿਥ ਮਿਟਾ ਦਿੱਤੀ। ਸਮੇਂ ਦੀ ਸ਼ਕਤੀਸ਼ਾਲੀ ਮੁਗ਼ਲ ਹਕੂਮਤ ਨੇ ਇਕ ਵਾਰ ਨਹੀਂ ਬਾਰ ਬਾਰ ਉਨਾਂ ਨਾਲ ਟੱਕਰ ਲਈ। ਉਹ ਹਰ ਵਾਰ ਨਿਡਰ ਤੇ ਨਿਰਵੈਰ ਹੋ ਕੇ ਹਥਿਆਰ ਚੁਕ ਕੇ ਮੈਦਾਨ ਵਿਚ ਉਤਰੇ ਅਤੇ ਵਿਜੇਈ ਹੋਏ। ਖੱਤਰੀ, ਬ੍ਰਾਹਮਣ, ਵੈਸ਼, ਸ਼ੂਦਰ, ਹਿੰਦੂ, ਮੁਸਲਮਾਨ ਹਰ ਵਰਗ ਦਾ ਸੱਚ ਦੇ ਮਾਰਗ ਦੇ ਪਾਂਧੀ ਉਨ੍ਹਾਂ ਦੀ ਇਸ ਸਿਖਿਆ ਤੋਂ ਫ਼ੈਜ਼ਯਾਬ ਹੋਇਆ।

ਗੁਰੂ ਦੁਆਰੇ ਦੱਸੇ ਸੱਚ ਦੇ ਮਾਰਗ ਦੇ ਇਹ ਪਾਂਧੀ, ਗੁਰੂ ਦੇ ਇਹ ਸਿੱਖ ਲਾਸਾਨੀ ਸਨ। ਸੰਤ ਵੀ ਤੇ ਸਿਪਾਹੀ ਵੀ। ਨਿਰਸਵਾਰਥ ਹੋ ਕੇ ਸੇਵਾ ਕਰਨ ਵਾਲੇ। ਗੁਰੂ ਲਈ ਆਪਾ ਵਾਰਨ ਵਾਲੇ। ਮੌਤ ਨੂੰ ਵੰਗਾਰਨ ਵਾਲੇ। ਸੇਵਾ ਸਿਮਰਨ ਤੇ ਸਿਦਕ ਦੀਆਂ ਮੂਰਤਾਂ। ਹੰਕਾਰ ਤੇ ਹਉਮੈਂ ਤੋਂ ਮੁਕਤ। ਗੁਰੂ ਤੋਂ ਬਿਨਾਂ ਨਾ ਕਿਸੇ ਦੀ ਟੇਕ ਨਾ ਮੁਥਾਜੀ। ਗੁਰ ਕਿਹਾ ਸਾਕਾਰ ਕਮਾਣ ਵਾਲੇ। ਜਿਥੇ ਗੁਰੂ ਨੇ ਖਲ੍ਹਾਰਿਆ ਉਥੇ ਖਲੋ ਜਾਣ ਵਾਲੇ। ਗੁਰੂ ਦੇ ਪ੍ਰੇਮ ਤੇ ਬਖਸ਼ਿਸ਼ ਲਈ ਸਭ ਕੁੱਝ ਵਾਰ ਦੇਣ ਵਾਲੇ ਇਨ੍ਹਾਂ ਲਾਸਾਨੀ ਸਿੱਖਾਂ ਦੇ ਪੁਰਾਤਨ/ਨਵੀਨ ਗ੍ਰੰਥਾਂ ਵਿੱਚ ਖਿੰਡੇ ਖਿਲਰੇ ਵੇਰਵਿਆਂ ਨੂੰ ਖੋਜ ਉਪਰੰਤ ਸੰਕਲਿਤ ਕਰਨ ਦਾ ਉਪਰਾਲਾ ਡਾ. ਜਸਬੀਰ ਸਿੰਘ ਸਰਨਾ ਨੇ ਕੀਤਾ ਹੈ। ਗੁਰੂ ਹਰਿਗੋਬਿੰਦ ਸਾਹਿਬ ਦੇ 129 ਸਿੱਖਾਂ ਬਾਰੇ ਜਾਣਕਾਰੀ ਉਸ ਨੇ ਇਸ ਪੁਸਤਕ ਵਿਚ ਪਾਠਕਾਂ ਨਾਲ ਸਾਂਝੀ ਕੀਤੀ ਹੈ।

ਗੁਰੂ ਪਾਤਸ਼ਾਹ ਦੇ ਇਹ ਸਿਖ ਕਿਸੇ ਇਕ ਜ਼ਾਤ, ਧਰਮ, ਇਲਾਕੇ, ਵਰਗ ਜਾਂ ਕਿੱਤੇ ਦੇ ਨਹੀਂ। ਸਾਰੇ ਸੰਤ ਨਹੀਂ। ਸਾਰੇ ਪੇਸ਼ਾਵਰ ਸਿਪਾਹੀ ਨਹੀਂ। ਸਾਰੇ ਸ਼ੁਰੂ ਤੋਂ ਹੀ ਗੁਰੂ ਨਾਨਕ ਮਾਰਗ ਦੇ ਪਾਂਧੀ ਨਹੀਂ। ਸਾਰੇ ਹਿੰਦੂ ਨਹੀਂ। ਸਾਰੇ ਮੁਸਲਮਾਨ ਨਹੀਂ। ਕੋਈ ਹਿੰਦੂ, ਕੋਈ ਸਿੱਖ, ਕੋਈ ਮੁਸਲਮਾਨ, ਕੋਈ ਖੱਤਰੀ, ਕੋਈ ਬ੍ਰਾਹਮਣ, ਕੋਈ ਬਾਣੀਆ, ਕੋਈ ਸ਼ੂਦਰ, ਕੋਈ ਤਰਖਾਣ, ਕੋਈ ਜੱਟ, ਕੋਈ ਵੈਦ, ਕੋਈ ਮਰਦ, ਕੋਈ ਔਰਤ। ਕੋਈ ਲਖਨਊ, ਅਲਾਹਾਬਾਦ, ਕਸ਼ਮੀਰ, ਸਿਆਲਕੋਟ, ਬੁਖਾਰੇ ਜਾਂ ਉਜੈਨ ਤੋਂ ਹੈ। ਕੋਈ ਪੰਜਾਬ ਜਾਂ ਰਾਜਸਥਾਨ ਤੋਂ। ਕੋਈ ਰਾਜਪੂਤ,

ਕੋਈ ਪਠਾਣ। ਸਭ ਦੇ ਮਹਿਬੂਬ ਹਨ ਗੁਰੂ ਹਰਿਗੋਬਿੰਦ ਸਾਹਿਬ। ਬਸ ਇਹੀ ਇਕ ਸਾਂਝ ਹੈ ਇਨ੍ਹਾਂ 129 ਲਾਸਾਨੀ ਸਿੱਖਾਂ ਵਿਚਾਲੇ।

ਜ਼ਰਾ ਵੇਖੋ ਇਨ੍ਹਾਂ ਦੀ ਇਕ ਝਲਕ। ਬਾਬਾ ਬੁੱਢਾ ਰੰਧਾਵੇ ਜੱਟਾਂ ਵਿੱਚੋਂ ਹਨ। ਅੰਮ੍ਰਿਤਸਰ ਦੇ ਪਿੰਡ ਕਥੂ ਨੰਗਲ ਤੋਂ। ਭਾਈ ਗੁਰਦਾਸ ਭੱਲੇ ਖੱਤਰੀ, ਗੋਇੰਦਵਾਲ ਦੇ ਜੰਮਪਲ ਹਨ। ਭਾਈ ਬਿਧੀ ਚੰਦ ਸੁਰ ਸਿੰਘ (ਅੰਮ੍ਰਿਤਸਰ) ਦੇ ਛੀਨੇ ਹਨ। ਭਾਈ ਪਿਰਾਗਾ ਜਿਹਲਮ (ਪਾਕਿਸਤਾਨ) ਦੇ ਬ੍ਰਾਹਮਣ ਹਨ। ਭਾਈ ਪੈੜਾ ਰਾਜਪੂਤ ਵਣਜਾਰਾ ਹੈ। ਭਾਈ ਸਾਧੂ ਫਰੀਦਕੋਟ ਦੇ ਇਕ ਪਿੰਡ ਦਾ ਸਖੀ ਸਰਵਰੀਆ ਹੈ। ਭਾਈ ਚੂਹੜ ਲਖਨਊ ਦਾ ਨਿਸ਼ਕਾਮ ਸੇਵਕ ਹੈ। ਭਾਈ ਲੰਗਾਹਾ ਨਾਨੋਕੇ ਪਿੰਡ ਦਾ ਢਿਲੋਂ ਜੱਟ ਹੈ। ਭਾਈ ਜੋਧ ਦੀਨਾ ਕਾਂਗੜ ਦਾ ਧਾਲੀਵਾਲ ਜੱਟ ਹੈ। ਭਾਈ ਨਿਹਾਲੂ ਧੀਰ ਖੱਤਰੀ ਹੈ। ਭਾਈ ਭਾਨਾ ਅਲਾਹਾਬਾਦ ਦਾ ਆਤਮ-ਗਿਆਨੀ ਹੈ। ਭਾਈ ਅਲਮਸਤ ਸ੍ਰੀ ਨਗਰ (ਕਸ਼ਮੀਰ) ਦਾ ਗੌੜ ਬ੍ਰਾਹਮਣ ਹੈ। ਭਾਈ ਬਾਲੂ ਹਸਨਾ ਸ੍ਰੀਨਗਰ (ਕਸ਼ਮੀਰ) ਦਾ ਉਦਾਸੀ ਹੈ। ਭਾਈ ਗੋਇੰਦਾ ਕਸ਼ਮੀਰ ਦਾ ਖਤਰੀ ਹੈ। ਭਾਈ ਜਾਨੀ ਸ਼ਾਹ ਕਸ਼ਮੀਰੀ ਮੁਸਲਮਾਨ। ਭਾਈ ਕੀਰਤੀਆ ਸਿਆਲਕੋਟ ਤੇ ਭਾਈ ਗੜ੍ਹੀਆ ਗੋਇੰਦਵਾਲ ਤੋਂ ਹੈ। ਭਾਈ ਸਾਧੂ ਮਲਾ ਖੋਸਲਾ ਪਰਿਵਾਰ ਨਾਲ ਸੰਬੰਧਤ ਹੈ ਅਤੇ ਭਾਈ ਭਗਤੂ ਸਿਧੂ ਬਰਾੜਾਂ ਨਾਲ। ਭਾਈ ਕੱਟੂ ਕਸ਼ਮੀਰੀ ਮੁਸਲਮਾਨ ਤੇ ਭਾਈ ਕਰਮ ਚੰਦ ਹਾਫਜ਼ਾਬਾਦ ਦਾ ਸਿੱਖ। ਬੀਬੀ ਭਾਗਭਰੀ ਕਸ਼ਮੀਰੀ ਬ੍ਰਾਹਮਣਾਂ ਦੀ ਧੀ ਹੈ ਅਤੇ ਬੀਬੀ ਕੌਲਾਂ ਲਾਹੌਰ ਦੇ ਮੁਸਲਮਾਨਾਂ ਦੀ। ਭਾਈ ਬੀਰੂ ਮੀਰਪੁਰ ਕਸ਼ਮੀਰ ਦਾ ਹੈ ਤੇ ਭਾਈ ਮਿਹਰਾ ਲੁਧਿਆਣੇ ਦੇ ਪਿੰਡ ਬੜੂੰਦੀ ਦਾ। ਭਾਈ ਸੁੰਦਰ ਸ਼ਾਹ ਕੀਰਤਪੁਰ ਦੇ ਭਾਈ ਬੁਢਣਸ਼ਾਹ ਦਾ ਚੇਲਾ ਹੈ ਅਤੇ ਭਾਈ ਸਾਧ ਬਲਖ ਦਾ ਸਿੱਖ। ਭਾਈ ਕੁਕੋ ਤੇ ਭਾਈ ਅਨੰਤਾ ਵਧਾਵਨ ਖਤਰੀ ਹਨ। ਭਾਈ ਕਾਮਲ ਕਸ਼ਮੀਰੀ ਮੁਸਲਮਾਨ ਹੈ। ਭਾਈ ਤੀਰਥ ਉਪਲ ਤੇ ਭਾਈ ਪੰਮੂ ਪੁਰੀ ਖੱਤਰੀ ਹਨ। ਭਾਈ ਜੱਟੂ ਜੌਨਪੁਰ ਦਾ ਤਪਾ ਹੈ ਅਤੇ ਭਾਈ ਨਿਵਲਾ ਤੇ ਨਿਹਾਲਾ ਪਟਨੇ ਦੇ ਸਭਰਵਾਲ ਹਨ। ਭਾਈ ਬਨਵਾਲੀ ਤੇ ਪਰਸਰਾਮ ਬ੍ਰਾਹਮਣ ਵੈਦ ਹਨ।

ਭਾਈ ਮੱਦੂ ਤਰਖਾਣ ਹੈ ਤੇ ਭਾਈ ਤੀਰਥਾ ਮੁਗਲ ਫੌਜ ਦਾ ਨਾਮ ਕਟਾ ਸਿਪਾਹੀ। ਭਾਈ ਕਟਾਰੂ ਬੁਰਹਾਨਪੁਰ ਦਾ ਮਲਿਕ ਹੈ ਤੇ ਭਾਈ ਸੁੰਦਰ ਆਗਰੇ ਦਾ ਪ੍ਰੇਮੀ ਸਿੱਖ। ਬੁਰਹਾਨਪੁਰ ਤੋਂ ਹੀ ਹਨ ਭਾਈ ਪ੍ਰਿਥੀਪਾਲ, ਭਾਈ ਡੱਲੂ ਤੇ ਭਾਈ ਸੁਆਮੀ ਦਾਸ। ਭਾਈ ਮੂਲਾ ਬਠਿੰਡੇ ਦਾ ਬਾਣੀਆ ਹੈ ਤੇ ਭਾਈ ਬਦਲੀ ਸੋਢੀ ਖੱਤਰੀ। ਭਾਈ ਮੋਹਣ ਢਾਕੇ ਤੋਂ ਹੈ ਅਤੇ ਭਾਈ ਫਤੂਹੀ ਗੁਜਰਵਾਲ (ਲੁਧਿਆਣਾ) ਦਾ ਜੱਟ। ਭਾਈ ਗੁਪਾਲਾ ਅਮੀਰ ਸੇਠ ਹੈ ਤੇ ਵਿਦਵਾਨ ਵੀ। ਭਾਈ ਧਿੰਗੜ ਤਰਖਾਣ ਸੇਵਕ। ਭਾਈ ਖਵਾਜਾ ਰੌਸ਼ਨ ਕਸ਼ਮੀਰ ਦਾ ਹੈ ਤੇ ਭਾਈ ਧੀਰੋ ਉਜੈਨ ਦਾ। ਭਾਈ ਹਰਦਾਸ ਗਵਾਲੀਅਰ ਦਾ ਦਰੋਗਾ ਹੈ ਤੇ ਭਾਈ ਬਖਤ ਕਾਬਲ ਦਾ ਮਸੰਦ। ਭਾਈ ਸੁਹਣਾ ਢਾਕੇ ਦਾ ਪ੍ਰੇਮੀ ਹੈ ਅਤੇ ਮੀਆਂ ਜਮਾਲ ਮੁਸਲਮਾਨ। ਭਾਈ ਨੰਦਾ ਕਿਸਾਨ ਯੋਧਾ ਹੈ। ਭਾਈ ਨਾਨੂੰ, ਭਾਈ ਮਾਧੋ ਤੇ ਭਾਈ ਬੱਲੂ ਪਰਮਾਰ ਰਾਜਪੂਤ ਹਨ। ਭਾਈ

ਮਥਰਾ ਤੇ ਭਾਈ ਕੀਰਤ ਗੌੜ ਬ੍ਰਾਹਮਣ ਹਨ। ਭਾਈ ਫ਼ਤਹਿ ਚੰਦ, ਭਾਈ ਅਮੀਆਂ ਤੇ ਭਾਈ ਸੁਖੀਆ ਰਾਠੌਰ ਰਾਜਪੂਤ ਹਨ। ਭਾਈ ਕਾਲੂ ਨਾਥ ਰਿਧੀਆਂ ਸਿਧੀਆਂ ਵਾਲੇ ਜੋਗੀ ਪਿਛੋਕੜ ਨਾਲ ਸੰਬੰਧਿਤ ਹੈ ਅਤੇ ਭਾਈ ਸੈਨੀ ਮੁਸਲਮਾਨ ਪਿਛੋਕੜ ਨਾਲ। ਭਾਈ ਜਗਤਾ ਕਦੇ ਸੁਲਤਾਨੀਆ ਰਿਹਾ ਹੈ ਅਤੇ ਭਾਈ ਸੇਵਾਦਾਸ ਛਿਬਰ ਬ੍ਰਾਹਮਣ ਹੈ। ਭਾਈ ਸਾਲਸ ਗੁਜਰਾਤ ਤੋਂ ਹੈ ਅਤੇ ਭਾਈ ਸੁਭਾਗਾ ਪਿਸ਼ਾਵਰ ਤੋਂ। ਭਾਈ ਕਰਮ ਚੰਦ ਲਾਹੌਰ ਦੇ ਸੂਬੇ ਦਾ ਮੁਨਸ਼ੀ ਅਤੇ ਭਾਈ ਹਸਨ ਖਾਂ ਮੁਗਲ ਜਰਨੈਲ ਲੱਲਾ ਬੇਗ ਦਾ ਜਾਸੂਸ ਰਿਹਾ ਹੈ। ਭਾਈ ਬਾਬਕ, ਭਾਈ ਅਬਦੁੱਲਾ ਤੇ ਭਾਈ ਨਥਾ ਰਾਗੀ ਰਬਾਬੀ।

ਇੰਨੇ ਵਿਭਿੰਨ ਇਲਾਕਿਆਂ, ਕਿਤਿਆਂ, ਜਾਤਾਂ, ਫਿਰਕਿਆਂ ਤੇ ਵਰਗਾਂ ਦੇ ਪਿਛੋਕੜ ਦੇ ਬਾਵਜੂਦ ਗੁਰੂ ਕੇ ਇਹ ਸਾਰੇ ਸਿੱਖ ਸੰਤ ਸਿਪਾਹੀ ਹਨ। ਇਕੋ ਅਕਾਲਪੁਰਖ ਵਿਚ ਵਿਸ਼ਵਾਸ ਰੱਖਣ ਵਾਲੇ। ਸੇਵਾ, ਸਿਮਰਨ, ਸ਼ਰਧਾ, ਪ੍ਰੇਮ ਤੇ ਕੁਰਬਾਨੀ ਦੇ ਪੁਤਲੇ। ਨਿਰਭਉ ਤੇ ਨਿਰਵੈਰ। ਸਰਬਤ ਦਾ ਭਲਾ ਮੰਗਣ ਵਾਲੇ। ਲੋੜ ਪੈਣ ਤੇ ਜਾਨ ਵਾਰ ਦੇਣ ਵਾਲੇ। ਡਾ. ਸਰਨਾ ਨੇ ਇਨ੍ਹਾਂ ਬਾਰੇ ਨਿੱਕੇ ਨਿੱਕੇ ਵੇਰਵੇ ਪੁਰਾਤਨ ਅਤੇ ਨਵੀਨ ਇਤਿਹਾਸਕ ਗ੍ਰੰਥਾਂ/ਦਸਤਾਵੇਜ਼ਾਂ ਵਿੱਚੋਂ ਬੜੀ ਮਿਹਨਤ ਨਾਲ ਖੋਜ ਕੇ ਇਸ ਪੁਸਤਕ ਵਿਚ ਸੰਜੋਏ ਹਨ। ਮਹਾਨਕੋਸ਼ (ਭਾਈ ਕਾਨ੍ਹ ਸਿੰਘ), ਸਿੱਖਾਂ ਦੀ ਭਗਤਮਾਲਾ (ਭਾਈ ਮਨੀ ਸਿੰਘ), ਪੁਰਾਤਨ ਜਨਮ ਸਾਖੀ, ਗੁਰ ਪ੍ਰਤਾਪ ਸੂਰਜ ਪ੍ਰਕਾਸ਼ (ਭਾਈ ਸੰਤੋਖ ਸਿੰਘ) ਪਰਚੀਆਂ ਸੇਵਾ ਦਾਸ, ਭੱਟ ਵਹੀਆਂ, ਮਹਿਮਾ ਪ੍ਰਕਾਸ਼, ਗੁਰਬਿਲਾਸ ਪਾਤਸ਼ਾਹੀ ਛੇਵੀਂ, ਵਾਰਾਂ ਭਾਈ ਗੁਰਦਾਸ, ਗੁਰੂ ਕੀਆਂ ਸਾਖੀਆਂ, ਪ੍ਰੋ. ਤੇਜਾ ਸਿੰਘ, ਡਾ. ਗੰਡਾ ਸਿੰਘ, ਪ੍ਰੋ. ਹਰਬੰਸ ਸਿੰਘ, ਡਾ. ਹਰਜਿੰਦਰ ਸਿੰਘ ਦਿਲਗੀਰ, ਭਾਈ ਵੀਰ ਸਿੰਘ, ਗਿਆਨੀ ਗਿਆਨ ਸਿੰਘ, ਡਾ. ਕਿਰਪਾਲ ਸਿੰਘ, ਇਕਬਾਲ ਕੈਸਰ, ਜੋਗਿੰਦਰ ਸਿੰਘ ਵੇਦਾਂਤੀ, ਮੋਹਨ ਸਿੰਘ ਦੀਵਾਨਾ, ਰੋਜ਼ ਅਤੇ ਮੈਕਾਲਿਫ਼ ਦੀਆਂ ਲਿੱਖਤਾਂ ਦੀ ਛਾਣਬੀਣ ਕਰਕੇ ਲੇਖਕ ਨੇ ਇਹ ਸਾਮਗਰੀ ਜੁਟਾਈ ਹੈ। ਨਿਸਚੇ ਹੀ ਇਹ ਕਾਰਜ ਬਹੁਤ ਸਿਰੜ ਤੇ ਮਿਹਨਤ ਵਾਲਾ ਹੈ। ਲੇਖਕ ਨੇ ਵਸ ਲਗਦੇ ਵੱਖ ਵੱਖ ਸੋਮਿਆਂ ਵਿਚ ਇਨ੍ਹਾਂ ਸਿਖਾਂ ਬਾਰੇ ਪ੍ਰਾਪਤ ਟੂਕਾਂ ਦਾ ਮੂਲ ਪਾਠ ਦੇ ਕੇ ਇਸ ਕਾਰਜ ਨੂੰ ਹੋਰ ਪ੍ਰਭਾਵਸ਼ਾਲੀ ਬਣਾ ਦਿੱਤਾ ਹੈ। ਸ਼ਰਧਾ, ਲਗਨ, ਸਿਦਕ ਤੇ ਮਿਹਨਤ ਨਾਲ ਕੀਤੇ ਇਸ ਮੁਲਵਾਨ ਕਾਰਜ ਲਈ ਪ੍ਰਸਤਾਵਨਾ ਵਜੋਂ ਕੁੱਝ ਸ਼ਬਦ ਲਿਖਣ ਵਿਚ ਮੈਨੂੰ ਮਾਣ ਮਹਿਸੂਸ ਹੋਇਆ ਹੈ। ਗੁਰਮਤਿ ਤੇ ਸਿੱਖ ਇਤਿਹਾਸ ਵਿਚ ਰੁਚੀ ਰੱਖਣ ਵਾਲੇ ਜਗਿਆਸੂਆਂ ਲਈ ਇਹ ਛੋਟੀ ਜੇਹੀ ਪੁਸਤਕ ਵੱਡੇ ਮਹੱਤਵ ਵਾਲੀ ਸਾਬਤ ਹੋਵੇਗੀ। ਅਜੇਹਾ ਮੇਰਾ ਵਿਸ਼ਵਾਸ ਹੈ।

*ਕੁਲਦੀਪ ਸਿੰਘ ਧੀਰ (ਡਾ.)*
ਸਾਬਕਾ ਪ੍ਰੋਫੈਸਰ ਅਤੇ ਡੀਨ ਅਕਾਦਮਿਕ ਮਾਮਲੇ
ਪੰਜਾਬੀ ਯੂਨੀਵਰਸਿਟੀ,
ਪਟਿਆਲਾ।

# ਦੋ ਸ਼ਬਦ

ਸਿੱਖ ਤੇ ਗੁਰੂ ਦਾ ਸੰਬੰਧ ਰੂਹਾਨੀ ਹੈ। 'ਜਨ ਪਰਉਪਕਾਰੀ' ਦੇ ਰੂਪ ਵਿਚ ਗੁਰੂ ਜਦ ਮਾਤ-ਲੋਕ ਵਿਚ ਵਿਚਰਦਾ ਹੈ ਤਾਂ ਉਨ੍ਹਾਂ ਰੂਹਾਂ ਦੀ ਤਲਾਸ਼ ਕਰਦਾ ਹੈ ਜੋ ਰੂਹਾਨੀਅਤ ਦੇ ਦੈਵੀ-ਸਫ਼ਰ ਵਿਚ ਹਮ-ਸਫਰ ਰਹੀਆਂ ਹਨ। ਜਦ ਜੋਗੀ ਬਾਬੇ ਨਾਨਕ ਨੂੰ ਪੁੱਛਦੇ ਹਨ ਕਿ ਤੁਸੀਂ ਉਦਾਸੀ ਭੇਖ ਕਿਉਂ ਧਾਰਨ ਕੀਤਾ ਹੈ, ਤਾਂ ਆਪ ਸਪਸ਼ਟ ਉੱਤਰ ਦਿੰਦੇ ਹਨ : ***'ਗੁਰਮੁਖਿ ਖੋਜਤਿ ਭਏ ਉਦਾਸੀ'***। ਸਿੱਖ ਧਰਮ ਵਿੱਚ ਤਾਂ ਗੁਰੂ ਤੇ ਸਿੱਖ ਦੀ ਸਾਂਝ ਦੁਨਿਆਵੀ ਗਰਜ਼ਾਂ ਵਾਲੀ ਹੈ ਹੀ ਨਹੀਂ, ਸਗੋਂ ਰੂਹਾਂ ਦੇ ਮੇਲ ਦੀ ਸਾਂਝ ਹੈ। ਗੁਰੂ ***'ਮੁਕਤਿ ਜੁਗਤਿ ਕਾ ਦਾਤਾ'*** ਹੁੰਦਾ ਹੈ। ਜੋ ਵੀ ਜੀਵ ਉਸ ਦੇ ਸੰਪਰਕ ਵਿਚ ਆਉਂਦਾ ਹੈ, ਉਹ ਦੈਵੀ-ਛੋਹ ਪ੍ਰਾਪਤ ਕਰਕੇ 'ਨਾਮ' ਦਾ ਅਧਿਕਾਰੀ ਬਣ ਜਾਂਦਾ ਹੈ। ਮਾਇਆ ਦੇ ਇਸ ਘੋਰ ਹਨ੍ਹੇਰੇ (ਅਗਿਆਨਤਾ) ਅਤੇ ਪਸਰੇ ਭਵ-ਸਗਰ ਵਿੱਚੋਂ ਗੁਰੂ ਨਾਮ ਦੇ ਜਹਾਜ਼ ਰਾਹੀਂ ਜੀਵਾਂ ਦਾ ਪਾਰ-ਉਤਾਰਾ ਕਰਦਾ ਹੈ। ਇਹ ਵੀ ਸੱਚ ਹੈ ਕਿ ਅਨੇਕਾਂ ਜੀਵ ਅਜਿਹੇ ਵੀ ਹੁੰਦੇ ਹਨ ਜੋ ਬਾਂਸ ਵਾਂਗ ਚੰਦਨ ਦੇ ਨਿਕਟ ਵੱਸਦੇ ਹੋਏ ਵੀ ਗੁਰੂ ਦੀ ਦੈਵੀ-ਛੋਹ ਤੋਂ ਵਿਰਵੇ ਰਹਿ ਜਾਂਦੇ ਹਨ। ਉਨ੍ਹਾਂ ਦੇ ਅੰਦਰਲਾ ਹੰਕਾਰ ਹੀ ਉਨ੍ਹਾਂ ਲਈ ਬਾਧਕ ਬਣਦਾ ਹੈ। ***'ਜਿਨ ਕਾ ਹਿਰਦਾ ਸੁਧ ਹੈ ਬਹੈ ਸੋ ਸਤਿਗੁਰ ਪਾਸਿ'*** ਅਨੁਸਾਰ ਹੰਕਾਰ-ਮੁਕਤ ਜੀਵ ਗੁਰੂ ਦੀ ਅਗੰਮਤਾ ਨੂੰ ਪਹਿਚਾਣ ਲੈਂਦੇ ਹਨ। ਸਿੱਖ ਨੂੰ ਜਦ ਪਰਿਭਾਸ਼ਤ ਕੀਤਾ ਜਾਂਦਾ ਹੈ ਤਾਂ ਆਪਾ ਭਾਵ ਮੇਟ ਕੇ ਜੋ ਜੀਵ ਗੁਰੂ ਲਈ ਸਮਰਪਤ ਹੋ ਗਿਆ ਹੈ, ਉਹ ਸਿੱਖ (ਗੁਰਸਿੱਖ) ਅਖਵਾਉਂਦਾ ਹੈ। ਡਾ. ਜਸਬੀਰ ਸਿੰਘ ਸਰਨਾ ਨੇ ਗੁਰੂ ਹਰਿਗੋਬਿੰਦ ਸਾਹਿਬ ਦੇ ਜਿਨ੍ਹਾਂ ਲਾਸਾਨੀ ਸਿੱਖਾਂ ਦੀ ਵਿਥਿਆ (ਜੀਵਨ-ਸਮਾਚਾਰ) ਇਸ ਹੱਥਲੀ ਪੁਸਤਕ ਵਿਚ ਬਿਆਨ ਕੀਤੀ ਹੈ, ਉਹ ਕਰਨੀ-ਕਮਾਈ ਵਾਲੇ ਅਜਿਹੇ ਸ਼ਰਧਾਵਾਨ ਸਿੱਖ ਹੀ ਹਨ। ਡਾ. ਸਰਨਾ ਦਾ ਇਹ ਯਤਨ ਜਿੱਥੇ ਇਤਿਹਾਸਕ ਨਜ਼ਰੀਏ ਤੋਂ ਸ਼ਲਾਘਾਯੋਗ ਹੈ, ਉਥੇ ਅਕਾਦਮਿਕ ਪੱਧਰ ਤੇ ਰੂਪਮਾਨ ਕੀਤੇ ਗਏ ਇਨ੍ਹਾਂ ਸਿੱਖਾਂ ਦੇ ਚਿਹਰਿਆਂ ਵਿੱਚੋਂ ਗੁਰੂ ਦਾ ਸਿਦਕ, ਸ਼ਰਧਾ ਤੇ ਨਾਮ-ਸਿਮਰਨ ਦੀ ਜੋ ਰੂਹਾਨੀਅਤ ਚਮਕਦੀ ਹੈ, ਉਹ ਵੀ ਲਾਸਾਨੀ ਹੈ।

ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਹਰਿ ਗੋਬਿੰਦ ਸਾਹਿਬ ਜੀ ਤਕ ਅਨੇਕਾਂ (ਲੱਖਾਂ) ਹੀ ਸਿੱਖ ਪੰਜਾਬ, ਭਾਰਤ-ਵਰਸ਼ ਅਤੇ ਮੱਧ-ਏਸ਼ੀਆ ਦੇ ਵਿਸ਼ਾਲ ਖੇਤਰ ਤੱਕ ਫੈਲ ਚੁੱਕੇ ਸਨ।

*'ਦਬਿਸਤਾਨ-ਏ-ਮਜ਼ਾਹਿਬ'* ਦਾ ਕਰਤਾ ਲਿਖਦਾ ਹੈ ਕਿ 17 ਵੀਂ ਸਦੀ ਦੇ ਮੱਧ ਤੱਕ ਸਿੱਖਾਂ ਦੀ ਗਿਣਤੀ ਏਨੀ ਵੱਧ ਗਈ ਸੀ ਕਿ ਦੇਸ਼ ਦਾ ਕੋਈ ਵੀ ਵੱਡਾ ਸ਼ਹਿਰ ਅਜਿਹਾ ਨਹੀਂ ਸੀ ਜਿਥੇ ਗੁਰੂ ਦੇ ਨਾਮ-ਲੇਵਾ ਸਿੱਖ ਨਾ ਵਸਦੇ ਹੋਣ। ਪਰ ਜਿਨ੍ਹਾਂ ਸਿੱਖਾਂ ਦਾ ਜ਼ਿਕਰ ਇਤਿਹਾਸ ਤੇ ਗੁਰੂ-ਸਾਹਿਤ ਵਿਚ ਆਇਆ ਹੈ, ਉਹ ਅਜਿਹੇ ਨਿਵੇਕਲੇ ਤੇ ਮਹੱਤਵਪੂਰਨ ਸਿੱਖ ਹਨ ਜਿਨ੍ਹਾਂ ਨੇ ਸਿੱਖ ਧਰਮ ਦੇ ਪ੍ਰਚਾਰ ਤੇ ਪਾਸਾਰ ਵਿੱਚ ਅਹਿਮ ਭੂਮਿਕਾ ਨਿਭਾਈ ਹੈ। ਵਿਦਵਾਨ ਖੋਜੀ ਲੇਖਕ ਡਾ. ਸਰਨਾ ਨੇ ਇਨ੍ਹਾਂ ਸਿੱਖਾਂ ਨੂੰ ਲਾਸਾਨੀ ਸਿੱਖ ਦਾ ਸਿਰਲੇਖ ਦਿੱਤਾ ਹੈ।

ਗੁਰੂ ਸਾਹਿਬਾਨ ਦੇ ਸਿੱਖਾਂ ਬਾਰੇ ਸਿੱਖ-ਇਤਿਹਾਸ ਦੇ ਮੁਢਲੇ ਸ੍ਰੋਤਾਂ ਵਿੱਚੋਂ ਭਾਈ ਗੁਰਦਾਸ ਜੀ ਦੀ ਗਿਆਰਵੀਂ ਵਾਰ ਇਕ ਮਹੱਤਵਪੂਰਨ ਪ੍ਰਮਾਣਿਕ ਸ੍ਰੋਤ ਹੈ ਜਿਸ ਵਿਚ ਗੁਰੂ ਹਰਿਗੋਬਿੰਦ ਸਾਹਿਬ ਜੀ ਤੱਕ ਦੇ ਛੇ ਗੁਰੂ ਸਾਹਿਬਾਨ ਦੇ ਪ੍ਰਮੁਖ ਸਿੱਖਾਂ ਦੀ ਲਿਸਟ ਦਿੱਤੀ ਗਈ ਹੈ। ਇਸ ਵਿੱਚੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ 57 ਸਿੱਖਾਂ ਦੀ ਜਾਣਕਾਰੀ ਮਿਲਦੀ ਹੈ ਪਰ ਉਨ੍ਹਾਂ ਬਾਰੇ ਵਿਸਥਾਰ ਵਿਵਰਣ ਨਹੀਂ ਹੈ। ਡਾ. ਜਸਬੀਰ ਸਿੰਘ ਸਰਨਾ ਨੇ 'ਸਿੱਖਾਂ ਦੀ ਭਗਤਮਾਲਾ' (ਭਾਈ ਮਨੀ ਸਿੰਘ), 'ਮਹਿਮਾ ਪ੍ਰਕਾਸ਼' (ਸਰੂਪ ਦਾਸ ਭੱਲਾ), 'ਗੁਰਬਿਲਾਸ ਪਾਤਸ਼ਾਹੀ ਛੇਵੀਂ' (ਸੋਹਨ ਕਵੀ), 'ਪਰਚੀਆਂ' (ਸੇਵਾ ਦਾਸ), 'ਗੁਰੂ ਕੀਆਂ ਸਾਖੀਆਂ' (ਭਾਈ ਸਰੂਪ ਸਿੰਘ ਕੌਸ਼ਿਸ਼), 'ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ' (ਭਾਈ ਸੰਤੋਖ ਸਿੰਘ), 'ਸ੍ਰੀ ਗੁਰੂ ਪੰਥ ਪ੍ਰਕਾਸ਼' (ਗਿਆਨੀ ਗਿਆਨ ਸਿੰਘ) ਆਦਿ ਪ੍ਰਮੁੱਖ ਸ੍ਰੋਤਾਂ ਨੂੰ ਵਰਤਦਿਆਂ ਅਤੇ 'ਗੁਰਸ਼ਬਦ ਰਤਨਾਕਰ ਮਹਾਨ ਕੋਸ਼', 'ਪੰਜਾਬੀ ਸਾਹਿਤ ਕੋਸ਼', 'ਗੁਰੂ ਗ੍ਰੰਥ ਵਿਸ਼ਵ ਕੋਸ਼', 'The Encyclopaedia of Sikhism (IV Vol.). A Glossary of the Tribes and Castes of Punjab and North Western Frontier Province, ਆਦਿ ਕੋਸ਼ਾਂ ਤੇ ਹੋਰ ਅਨੇਕਾਂ ਸਿੱਖ ਧਰਮ ਨਾਲ ਸੰਬੰਧਤ ਪੁਸਤਕਾਂ (ਜਿਨ੍ਹਾਂ ਦੀ ਤਫ਼ਸੀਲ ਸਹਾਇਕ ਪੁਸਤਕ ਸੂਚੀ ਰਾਹੀਂ ਦਰਜ ਹੈ), ਤੋਂ ਲਾਭ ਉਠਾਉਂਦੇ ਹੋਏ ਆਪਣੀ ਅਕਾਦਮਿਕ ਪਹੁੰਚ ਅਤੇ ਖੋਜ ਬਿਰਤੀ ਦੀ ਘਾਲਣਾ ਸਦਕਾ 129 ਗੁਰਸਿਖਾਂ ਦਾ ਜੀਵਨ ਪੇਸ਼ ਕੀਤਾ ਹੈ। ਵੱਖ-ਵੱਖ ਸ੍ਰੋਤਾਂ ਤੋਂ ਇਕੱਤਰ ਕੀਤੀ ਪ੍ਰਮਾਣਿਕ ਜਾਣਕਾਰੀ ਰਾਹੀਂ ਇਸ ਪੁਸਤਕ ਸਿੱਖ-ਇਤਿਹਾਸ ਵਿੱਚ ਵਾਧਾ ਹੀ ਨਹੀਂ ਕਰਦੀ ਸਗੋਂ ਆਪਣੀਆਂ ਅਕਾਦਮਿਕ ਪੈੜਾਂ ਵੀ ਸਥਾਪਤ ਕਰਦੀ ਹੈ।

ਸਿੱਖ ਇਤਿਹਾਸ ਵੱਲ ਨਜ਼ਰ ਮਾਰੀਏ ਤਾਂ ਕੋਈ ਵੀ ਅਜਿਹਾ ਗ੍ਰੰਥ ਜਾਂ ਅਧਿਐਨ ਕਾਰਜ ਉਪਲਬਧ ਨਹੀਂ ਹੈ ਜੋ ਮਧ-ਕਾਲੀਨ ਪੰਜਾਬ ਤੇ ਖਾਸ ਕਰਕੇ ਸਿੱਖਾਂ ਬਾਰੇ ਵਿਸਥਾਰ ਜਾਣਕਾਰੀ ਪੇਸ਼ ਕਰਦਾ ਹੋਵੇ। ਇੱਛਾ ਰੱਖਦੇ ਹੋਏ ਵੀ ਜੇਕਰ ਇਹ ਮਹੱਤਵਪੂਰਨ ਕਾਰਜ ਅੱਜ ਕਰਨਾ ਹੋਵੇ ਤਾਂ ਬਹੁਤ ਕਠਿਨ ਹੈ ਕਿਉਂਕਿ ਇਸ ਦਾ ਲੇਖਾ-ਜੋਖਾ ਕਰਨ ਲਈ ਅੱਜ-ਕੱਲ੍ਹ

ਦੀ ਮਰਦਮ-ਸ਼ੁਮਾਰੀ ਵਰਗੇ ਅੰਕੜੇ ਉਪਲਬਧ ਨਹੀਂ ਹਨ। ਪ੍ਰਾਪਤ ਸ੍ਰੋਤਾਂ ਤੋਂ ਗੁਰੂ ਸਾਹਿਬ ਦੇ ਕੁਝ ਗਿਣਵੇਂ ਸਿੱਖਾਂ ਤੋਂ ਇਲਾਵਾ ਹੋਰ ਕੋਈ ਜਾਣਕਾਰੀ ਨਹੀਂ ਮਿਲਦੀ। ਇਹ ਵਿਵਰਣ ਵੀ ਬੜੇ ਵਿਕੋਲਿਤਰੇ, ਅੰਸ਼ਿਕ ਤੇ ਸੰਖਿਪਤ ਰੂਪ ਵਿਚ ਪ੍ਰਾਪਤ ਹੁੰਦੇ ਹਨ। ਸਿੱਖ ਧਰਮ ਪ੍ਰਤੀ ਅਜੋਕੀ ਪੀੜ੍ਹੀ ਦੇ ਵਿਦਵਾਨਾਂ ਦੀ ਗੱਲ ਕਰੀਏ ਤਾਂ ਵਧੇਰੇ ਰੁਝਾਨ ਸਿੱਖ ਗੁਰੂ ਸਾਹਿਬਾਨ ਦੇ ਜੀਵਨ-ਸੰਦੇਸ਼ ਤੇ ਬਾਣੀ ਦੀ ਖੋਜ ਨਾਲ ਕੇਂਦਰਿਤ ਰਿਹਾ ਹੈ। ਗੁਰੂ ਸਾਹਿਬਾਨ ਦੇ ਸਿੱਖ ਅਤੇ ਸਿੱਖ ਸਮਾਜ ਦੇ ਧਾਰਮਿਕ, ਸਮਾਜਿਕ, ਰਾਜਨੀਤਿਕ ਤੇ ਸਭਿਆਚਾਰਕ ਸਰੋਕਾਰਾਂ ਬਾਰੇ ਹਾਲੇ ਵੀ ਵਿਧੀਵਤ ਰੂਪ ਵਿਚ ਵਿਸਤ੍ਰਿਤ ਅਧਿਐਨ ਅਜੇ ਬਾਕੀ ਹੈ। ਇਹ ਬੜੀ ਖ਼ੁਸ਼ੀ ਦੀ ਗੱਲ ਹੈ ਕਿ ਡਾ. ਜਸਬੀਰ ਸਿੰਘ ਸਰਨਾ ਨੇ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਲਾਸਾਨੀ ਸਿੱਖਾਂ ਦੀ ਬਾਤ ਪਾ ਕੇ ਇਸ ਪਾਸੇ ਵਿਛੁੰਨੇ ਖੇਤਰ ਵੱਲ ਵਿਦਵਾਨਾਂ ਦਾ ਧਿਆਨ ਖਿੱਚਿਆ ਹੈ। ਭਾਵੇਂ ਡਾ. ਸਰਨਾ ਦਾ ਇਸ ਖੇਤਰ ਵਿਚ ਇਹ ਪਹਿਲਾ ਕਾਰਜ ਨਹੀਂ ਕਿਉਂਕਿ ਇਕ ਪ੍ਰੋਜੈਕਟ ਦੇ ਰੂਪ ਵਿਚ ਪ੍ਰੋ. ਬਲਵੰਤ ਸਿੰਘ ਢਿੱਲੋਂ ਗੁਰੂ ਹਰਿਗੋਬਿੰਦ ਸਾਹਿਬ ਕਾਲ ਦੇ 'ਪ੍ਰਮੁਖ ਸਿੱਖ ਤੇ ਸਿੱਖ ਪੰਥ' ਪੁਸਤਕ ਪ੍ਰਕਾਸ਼ਤ ਕਰਵਾ ਚੁੱਕੇ ਹਨ। ਇਹ ਪੁਸਤਕ ਇਸੇ ਨਿਰੰਤਰਤਾ ਨੂੰ ਅੱਗੇ ਤੋਰਦੀ ਇਸ ਜਾਣਕਾਰੀ ਵਿਚ ਹੋਰ ਇਜ਼ਾਫ਼ਾ ਕਰਦੀ ਹੈ।

ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਇਨ੍ਹਾਂ ਲਾਸਾਨੀ ਸਿੱਖਾਂ ਦੇ ਜੀਵਨ ਸਮਾਚਾਰ ਪੜ੍ਹ ਕੇ ਅਨੇਕਾਂ ਇਤਿਹਾਸਕ ਤੱਥ ਸਾਹਮਣੇ ਆਉਂਦੇ ਹਨ। ਪਹਿਲੀ ਗੱਲ ਇਹ ਕਿ ਗੁਰੂ ਅਰਜਨ ਦੇਵ ਜੀ ਦੇ ਸਮੇਂ ਤੱਕ ਪੰਜਾਬ ਵਿਚ ਸਿੱਖੀ ਦਾ ਬਹੁਤ ਵਿਸਥਾਰ ਹੋਇਆ ਤੇ ਭਾਈ ਗੁਰਦਾਸ ਜੀ ਨੂੰ ਲਿਖਣਾ ਪਿਆ– 'ਪੰਜਾਬੈ ਗੁਰ ਕੀ ਵਡਿਆਈ'। ਗੁਰੂ ਹਰਿ ਗੋਬਿੰਦ ਸਾਹਿਬ ਦੇ ਸਮੇਂ ਇਹ ਪਾਸਾਰ ਪੰਜਾਬੋਂ ਬਾਹਰ ਦੂਰ ਦੂਰ ਕੰਧਾਰ, ਬਲਖ, ਗਜ਼ਨੀ, ਕਾਬੁਲ, ਪੇਸ਼ਾਵਰ, ਮੁਲਤਾਨ, ਸ੍ਰੀਨਗਰ, ਥਾਨੇਸਰ, ਦਿੱਲੀ, ਫਤਹਿਪੁਰ, ਆਗਰਾ, ਗਵਾਲੀਅਰ, ਨਾਨਕਮਤਾ, ਲਖਨਊ, ਦੇਉਨਗਰ, ਜੌਨਪੁਰ, ਪ੍ਰਯਾਗ, ਬਨਾਰਸ, ਸਸਰਾਮ, ਪਟਨਾ, ਆਲਮਗੰਜ, ਮੰਘੇਰ, ਢਾਕਾ, ਲਸਕਰ, ਪੁਰੀ, ਬਰਹਾਨਪੁਰ, ਉਜੈਨ ਤੱਕ ਹੋਇਆ। ਪੁਸਤਕ ਪੜ੍ਹਨ ਤੇ ਪਾਠਕ ਸਹਿਜੇ ਹੀ ਇਨ੍ਹਾਂ ਸਿੱਖਾਂ ਦੇ ਭੂਗੋਲਿਕ ਖੇਤਰਾਂ ਬਾਰੇ ਜਾਣਕਾਰੀ ਪ੍ਰਾਪਤ ਕਰੇਗਾ। ਦੂਜੀ ਗੱਲ ਇਹ ਸਾਹਮਣੇ ਆਉਂਦੀ ਹੈ ਕਿ ਕਿਵੇਂ ਵੱਖ-ਵੱਖ ਧਰਮ ਸੰਪ੍ਰਦਾਵਾਂ ਦੇ ਅਨੁਆਈ ਸਿੱਖੀ ਨਾਲ ਕੇਂਦਰਿਤ ਹੋਏ ਹਨ। ਉਦਾਹਰਨ ਵਜੋਂ ਮੀਆਂ ਜਮਾਲ ਜੋ ਮੁਸਲਮਾਨ ਹੈ ਉਹ ਸਿਖ ਧਰਮ ਵਿਚ (ਮੀਆ ਜਮਾਲੁ ਨਿਹਾਲ ਹੈ ਭਗਤਿ ਕਮਾਵੈ ਪਰਉਪਕਾਰਾ) ਪ੍ਰਵੇਸ਼ ਕਰਦਾ ਹੈ। ਇਸੇ ਤਰ੍ਹਾਂ ਭਾਈ ਬਹਿਲੋ, ਭਾਈ ਦੁਆਰਾ ਮਰਵਾਹਾ, ਚੌਧਰੀ ਲੰਗਾਹ, ਸੱਧੂ (ਰੂਪ ਚੰਦ ਦਾ ਪਿਤਾ) ਆਦਿ ਸਖੀ ਸਰਵਰ ਦੇ ਭਗਤ ਸਿੱਖੀ ਵਿਚ ਆਉਂਦੇ ਹਨ। ਤੀਜਾ ਗੁਰੂ ਹਰਿ ਗੋਬਿੰਦ ਸਾਹਿਬ

ਜੀ ਤੋਂ ਪਹਿਲਾਂ ਸਿੱਖ ਧਰਮ ਦਾ ਪ੍ਰਸਾਰ ਆਗਰੇ ਤੱਕ ਹੋਇਆ ਸੀ। ਪੂਰਬੀ, ਮੱਧ ਤੇ ਦੱਖਣੀ ਭਾਰਤ ਵਿਚ ਸਿੱਖੀ ਗੁਰੂ ਹਰਿ ਗੋਬਿੰਦ ਸਾਹਿਬ ਦੇ ਵੇਲੇ ਫੈਲੀ। ਗਵਾਲੀਅਰ ਦੀ ਕੈਦ ਤੋਂ ਰਿਹਾਈ ਉਪਰੰਤ ਗੁਰੂ ਹਰਿਗੋਬਿੰਦ ਜੀ ਨੇ ਗੜ੍ਹਵਾਲ-ਕਮਾਉਂ ਦੇ ਇਲਾਕੇ ਦਾ ਦੌਰਾ ਕੀਤਾ ਜਿਸ ਨਾਲ ਨਾਨਕ ਮਤੇ ਵਿੱਚ ਸਿੱਖ ਕੇਂਦਰ ਸਥਾਪਤ ਹੋਇਆ। ਪੰਜਾਬ ਦੇ ਖੱਤਰੀ ਸਿੱਖ ਪੂਰਬੀ ਭਾਰਤ ਵਿਚ ਆਬਾਦ ਹੋਏ ਤੇ ਅਨੇਕਾਂ ਸਿੱਖ-ਸੰਗਤਾਂ ਦੀ ਸਥਾਪਨਾ ਹੋਈ। ਅਲਮਸਤ ਨੇ ਪੂਰਬੀ ਭਾਰਤ ਵਿਚ ਜਗਨਨਾਥ ਪੁਰੀ, ਢਾਕਾ ਤੇ ਉਸ ਦੇ ਆਸ-ਪਾਸ ਮਥੁਰਾਪੁਰ, ਸ਼ੁਜਾਤਪੁਰ ਵਿਚ ਸਿੱਖ ਸੰਗਤਾਂ ਗਠਿਤ ਕਰਕੇ ਧਰਮ ਪ੍ਰਚਾਰ ਕੀਤਾ। ਭਾਈ ਬਿਧੀ ਚੰਦ ਪੂਰਬੀ ਭਾਰਤ ਵਿਚ ਪ੍ਰਚਾਰ ਕਰਦਾ ਹੋਇਆ ਬਿਹਾਰ ਵਿਚ ਦਿਓਨਗਰ ਤੱਕ ਪਹੁੰਚਿਆ। ਆਗਰੇ ਤੋਂ ਇਲਾਵਾ ਦੱਖਣੀ ਭਾਰਤ ਵਿਚ ਗਵਾਲੀਅਰ ਤੋਂ ਅੱਗੇ ਉਜੈਨ, ਬੁਰਹਾਨਪੁਰ ਤੱਕ ਸਿੱਖ ਸੰਗਤਾਂ ਦੀ ਸਥਾਪਨਾ ਹੋਈ। ਭਾਈ ਗੁਰਦਾਸ ਬੁਰਹਾਨਪੁਰ ਦੇ ਸਿੱਖਾਂ ਨੂੰ 'ਵੱਡਾ ਮੇਲ' ਦੱਸਦਾ ਹੈ। ਵਿਸਥਾਰ ਵਿਚ ਨਾ ਜਾਈਏ, ਇਨ੍ਹਾਂ ਲਾਸਾਨੀ ਸਿੱਖਾਂ ਦੇ ਜੀਵਨ-ਸਮਾਚਾਰਾਂ ਰਾਹੀਂ ਸਿੱਖੀ ਦੇ ਪਾਸਾਰ ਤੇ ਪ੍ਰਚਾਰ ਦੀ ਜੋ ਟੋਹ ਮਿਲਦੀ ਹੈ, ਉਹ ਇਤਿਹਾਸਕ ਨਜ਼ਰੀਏ ਤੋਂ ਬੜੀ ਮੁੱਲਵਾਨ ਹੈ।

ਡਾ. ਸਰਨਾ ਨੇ ਬੜੀ ਸੁਖੈਨ ਭਾਸ਼ਾ ਅਤੇ ਮੰਝੀ ਹੋਈ ਸ਼ੈਲੀ ਰਾਹੀਂ ਗੁਰੂ ਹਰਿਗੋਬਿੰਦ ਸਾਹਿਬ ਦੇ ਲਾਸਾਨੀ ਸਿੱਖਾਂ ਦੇ ਜੀਵਨ ਸਮਾਚਾਰ ਤੇ ਵਿਵਰਣ ਬਿਆਨ ਕੀਤੇ ਹਨ ਜਿਸ ਤੋਂ ਹਰ ਵਰਗ ਦਾ ਪਾਠਕ ਲਾਭ ਉਠਾ ਸਕਦਾ ਹੈ। ਇਹ ਪੁਸਤਕ ਅਜੋਕੀ ਪੀੜ੍ਹੀ ਦੇ ਸਿੱਖਾਂ ਲਈ ਪ੍ਰੇਰਨਾ ਦਾਇਕ ਸਾਬਤ ਹੁੰਦੀ ਹੈ ਕਿਉਂਕਿ ਬਿਆਨ ਸਿੱਖਾਂ ਦੇ ਅਦਰਸ਼ਕ ਜੀਵਨ ਰੋਲ-ਮਾਡਲ ਵਜੋਂ ਅਗਵਾਈ ਕਰਦੇ ਹਨ। ਮੈਂ ਆਪਣਾ ਨਾਮ ਇਸ ਪੁਸਤਕ ਨਾਲ ਜੋੜ ਕੇ ਫ਼ਖਰ ਮਹਿਸੂਸ ਕਰਦਾ ਹਾਂ ਅਤੇ ਕਾਮਨਾ ਕਰਦਾ ਹਾਂ ਕਿ ਡਾ. ਸਰਨਾ ਦੀ ਕਲਮ ਨਿਰੰਤਰ ਚਲਦੀ ਹੋਈ ਸਿੱਖ ਧਰਮ ਦੀਆਂ ਹੋਰ ਮੁੱਲਵਾਨ ਪਰਤਾਂ ਤੋਂ ਜਾਣੂ ਕਰਵਾਉਂਦੇ ਰਹੇ। ਜਿੱਥੇ ਬਤੌਰ ਪੰਜਾਬੀ ਕਵੀ ਤੇ ਚਿੰਤਕ ਦੇ ਰੂਪ ਵਿਚ ਡਾ. ਸਰਨਾ ਦੀ ਕਲਮ ਨੂੰ ਨਮੋਂ, ਉਥੇ ਇਸ ਪੁਸਤਕ ਲਈ ਘਾਲੀ ਗਈ ਘਾਲਣਾ ਤੇ ਮਿਹਨਤ ਲਈ ਮੁਬਾਰਿਕਬਾਦ। ਸਿੱਖ-ਧਰਮ ਦੀ ਖੋਜ ਨਾਲ ਜੁੜੇ ਵਿਦਵਾਨਾਂ ਤੇ ਖੋਜਾਰਥੀਆਂ ਲਈ ਇਹ ਪੁਸਤਕ ਲਾਹੇਵੰਦ ਸਾਬਤ ਹੋਵੇਗੀ, ਇਹ ਮੇਰੀ ਧਾਰਨਾ ਹੈ।

*ਗੁਲਜ਼ਾਰ ਸਿੰਘ ਕੰਗ (ਡਾ.)*
ਪ੍ਰੋਫ਼ੈਸਰ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ,
ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

# ਦੀਦਾਰੀ ਹਰਫ਼

ਗੁਰੂ ਨਾਨਕ ਸਾਹਿਬ ਜਦੋਂ ਇਸ ਸੰਸਾਰ ਵਿੱਚ ਪ੍ਰਗਟ ਹੋਏ ਤਾਂ ਉਨ੍ਹਾਂ ਸੰਗਤਾਂ ਰਾਹੀਂ ਹੀ ਨਿਰਮਲ ਪੰਥ ਦੀ ਨੀਂਹ ਰੱਖੀ। ਹੌਲੀ-ਹੌਲੀ ਇਸ ਗੁਰਸਿੱਖੀ ਦੇ ਕਾਫ਼ਲੇ ਵਿੱਚ ਗੁਰਮੁੱਖ ਜੁੜਦੇ ਗਏ ਤੇ ਸਿੱਖੀ ਦਾ ਮੀਰੇ-ਕਾਰਵਾਂ ਬਹੁਤ ਵਿਸ਼ਾਲ ਹੁੰਦਾ ਗਿਆ। ਸਿੱਖ ਸੰਗਤਾਂ ਦਾ ਪ੍ਰਵਾਹ ਹਰ ਗੁਰੂ ਸਾਹਿਬ ਦੇ ਸਮੇਂ ਨਿਰੰਤਰ ਤੁਰਦਾ ਰਿਹਾ ਹੈ। ਇਹ ਕਹਿਣਾ ਬੜਾ ਕੱਠਨ ਹੈ ਕਿ ਇਨ੍ਹਾਂ ਸਮਿਆਂ ਵਿਚ ਕਿੰਨੇ ਸਿੱਖ/ਸੇਵਕ ਗੁਰੂ ਸਾਹਿਬ ਦੇ ਸੰਪਰਕ ਵਿੱਚ ਆਏ ਹੋਣਗੇ?

ਗੁਰੂ ਹਰਿਗੋਬਿੰਦ ਸਾਹਿਬ ਦੀ ਸਰਬਗੁਣ ਸੰਪੰਨ ਸ਼ਖਸੀਅਤ ਨਾਲ ਸੈਂਕੜੇ ਹੀ ਸੇਵਕ ਜੁੜੇ ਹੋਏ ਸਨ, ਜੋ ਅਨੋਖੀਆਂ ਸਿਫ਼ਤਾਂ ਦੇ ਮਾਲਕ ਸਨ। ਭਾਈ ਗੁਰਦਾਸ ਜੀ ਦੀਆਂ ਵਾਰਾਂ, ਭੱਟਵਹੀਆਂ, ਭਗਤਮਾਲਾ, ਗੁਰਬਿਲਾਸਾਂ, ਸੂਰਜ ਪ੍ਰਕਾਸ਼ ਆਦਿ ਸਿੱਖ ਸ੍ਰੋਤਾਂ ਅਨੁਸਾਰ ਸਿੱਖ ਸੰਗਤਾਂ ਦੂਰ-ਦੁਰਾਡੇ ਸਥਾਪਤ ਹੋ ਚੁਕੀਆਂ ਸਨ ਜਿਵੇਂ ਕਾਬਲ, ਕੰਧਾਰ, ਕਸ਼ਮੀਰ, ਗਵਾਲੀਅਰ, ਲਖਨਊ, ਆਗਰਾ, ਸ੍ਰੀਲੰਕਾ, ਉਜੈਨ, ਬੰਗਾਲ, ਬੀਨਾ, ਪਟਨਾ ਆਦਿ ਆਦਿ। ਉੱਪਰ ਵਰਨਣ ਵਿਭਿੰਨ ਸ੍ਰੋਤਾਂ ਦੇ ਆਧਾਰ ਤੇ ਹੀ ਗੁਰੂ ਹਰਿਗੋਬਿੰਦ ਸਾਹਿਬ ਦੇ ਲਾਸਾਨੀ ਸਿੱਖਾਂ ਦਾ ਵਿਵਰਣਾਤਮਿਕ ਵੇਰਵਾ ਦੇਣ ਦਾ ਯਤਨ ਕੀਤਾ ਗਿਆ ਹੈ। ਬਹੁਤੇ ਸ੍ਰੋਤਾਂ ਵਿੱਚ ਜਿਥੇ ਇਕਸਾਰਤਾ ਦਾ ਅਭੇਦ ਹੈ ਉੱਥੇ ਕਈ ਅਣ-ਇਤਿਹਾਸਕ/ਮਿਥਿਆਸਿਕ ਤੱਥ ਵੀ ਦ੍ਰਿਸ਼ਟੀਗੋਚਰ ਹੋਣੇ ਕੁਦਰਤੀ ਹਨ।

ਇਨ੍ਹਾਂ ਲਾਸਾਨੀ ਸਿੱਖਾਂ ਬਾਰੇ ਬਹੁਤ ਕੁੱਝ ਲਿਖਣੋਂ ਰਹਿ ਵੀ ਗਿਆ ਹੋਵੇਗਾ ਅਤੇ ਕਿਸੇ ਥਾਂ ਕੋਈ ਗਲਤ ਹਵਾਲਾ ਵੀ ਆ ਗਿਆ ਹੋਵੇਗਾ। ਸੂਝਵਾਨ ਪਾਠਕਾਂ, ਸ਼ੁਭਚਿੰਤਕਾਂ ਅੱਗੇ ਮੇਰੀ ਬੇਨਤੀ ਹੈ ਕਿ ਉਹ ਘਾਟਾਂ ਵੱਲ ਜ਼ਰੂਰ ਧਿਆਨ ਦਿਵਾਉਣ ਦੀ ਕ੍ਰਿਪਾਲਤਾ ਕਰਨਗੇ ਤਾਂ ਜੋ ਭਵਿੱਖ ਵਿੱਚ ਉਨ੍ਹਾਂ ਘਾਟਾਂ ਨੂੰ ਦੂਰ ਕੀਤਾ ਜਾ ਸਕੇ!

ਅਕਾਲ ਸਹਾਇ।

**ਜਸਬੀਰ ਸਿੰਘ**

# ਬਾਬਾ ਬੁੱਢਾ

ਰੂਹਾਨੀਅਤ ਦਾ ਮੁਜਸਮਾਂ ਅਤੇ ਵਿਸਮਾਦੀ ਚਿੰਤਕ ਪ੍ਰਬੰਧਕ ਬਾਬਾ ਬੁੱਢਾ ਜੀ ਦਾ ਜਨਮ 6 ਅਕਤੂਬਰ 1505 ਈ[1] ਨੂੰ ਮਾਤਾ ਗੌਰਾਂ ਦੀ ਕੁੱਖੋਂ, ਭਾਈ ਸੁੱਘ ਰੰਧਾਵੇ ਦੇ ਘਰ ਪਿੰਡ ਕੱਥੂ ਨੰਗਰ (ਅੰਮ੍ਰਿਤਸਰ) ਵਿੱਚ ਹੋਇਆ। ਇਨ੍ਹਾਂ ਦਾ ਪਹਿਲਾ ਨਾਮ 'ਬੂੜਾ' ਸੀ ਪਰ ਗੁਰੂ ਨਾਨਕ ਸਾਹਿਬ ਦੀ ਮੁਬਾਰਕ ਉਚਾਰਣ ਦੀ ਛੋਹ ਸਦਕਾ 'ਬਾਬਾ ਬੁੱਢਾ' ਨਾਂ ਪ੍ਰਸਿੱਧ ਹੋ ਗਿਆ। ਬਾਬਾ ਬੁੱਢਾ ਜੀ ਬਾਰੇ 'ਸਿੱਖਾਂ ਦੀ ਭਗਤਮਾਲਾ' ਵਿੱਚ ਇੰਵ ਵਰਨਣ ਆਉਂਦਾ ਹੈ, "ਤਾਂ ਇਕ ਦਿਨ ਬਨ ਵਿਖੇ ਭਾਈ ਬੂੜਾ ਗਊ ਚਰਾਂਵਦਾ ਸੀ ਸਾਹਿਬ ਦਾ ਦੀਦਾਰੁ ਆਣ ਕੀਤੋਸ॥ ਤੇ ਦੁਧ ਅਗੇ ਆਣ ਰਖਉਸ॥ ਤੇ ਅਰਦਾਸ ਕੀਤੀ ਅਸੁ॥ ਗਰੀਬ ਨਵਾਜ ਤੇਰਾ ਦਰਸ਼ਨ ਕੀਤਾ ਹੈ ਕਿਵੈ ਮੇਰਾ ਜਨਮ ਮਰਨ ਕਟੀਐ॥ ਤਾਂ ਬਚਨ ਹੋਆ ਤੂ ਤਾਂ ਅਜੇ ਬਾਲਕ ਹੈ ਤੈਨੂੰ ਇਹੇ ਬੁਧ ਕਿਥੋਂ ਪ੍ਰਾਪਤ ਹੋਈ ਹੈ॥ ਤਾਂ ਉਸ ਆਖਿਆ ਜੀ ਅਸਾਡੇ ਪਿੰਡ ਵਿਚ ਮੁਗਲ ਆਣ ਉਤਰੇ ਸਨ ਨਾਲੇ ਕਚੀਆਂ ਖੇਤੀਆਂ ਵਢਿ ਲਈਆਂ ਨਾਲੇ ਪਕੀਆਂ ਕਿਸੇ ਨਹੀਂ ਫੜਿਆ॥ ਤਾਂ ਜਮ ਦਾ ਹਥ ਕਿਸ ਫੜਨਾ ਹੈ॥ ਤਾ ਬਚਨ ਹੋਆ ਤੂੰ ਤਾਂ ਬਾਲਕ ਨਹੀਂ ਤੇਰੀ ਤੌ ਬੁਢਿਆ ਕੀ ਜੈਸੀ ਮਤ ਹੈ॥ ਤੂ ਤਾ ਬੁਢਾ ਹੈ॥ ਤੂ ਇਕ ਮਨ ਹੋ ਕੇ ਵਾਹਗੁਰੂ ਕਾ ਨਾਮੁ ਧਿਆਵੈਗਾ ਤੇਰਾ ਕਲਿਆਨੁ ਹੋਵੈਗਾ॥ ਤਾਂ ਉਸ ਕਹਿਆ ਜੀ ਬਾਣੀ ਕੋਈ ਡਾਢੀ ਜਪਦੇ ਹੈਨ॥ ਤੇ ਕੋਈ ਹਉਲੀ ਜਪਦੇ ਹੈਨ ਮੈਂ ਕਿਸ ਤਰ੍ਹਾਂ ਜਪਾ॥ ਤਾ ਬਚਨ ਹੋਆ ਚਾਰ ਪਰਕਾਰ ਕੀ ਬਾਣੀਆਂ ਹੈਨ॥ ਇਕ ਪਰਾਬਾਣੀ ਜੋ ਪਰਾਦੁਆਰੇ ਨਾਭਿ ਕੇ ਬਿਖੇ ਧਿਆਨੁ ਧਰਤੇ ਹੈਨ॥ ਇਕ ਮਧਮਾ ਬਾਣੀ ਦੁਆਰੇ ਸੁਵਾਸ ਕਰਕੇ ਜਪਦੇ ਹੈਨ॥ ਇਕ ਬੈਖਰੀ ਬਾਣੀ ਦੁਆਰੇ ਬਾਹਰ ਪ੍ਰਗਟ ਪੜਤੇ ਹੈਨ॥ ਤਾ ਪਰੋਜਨ ਮਨ ਕੇ ਇਕਾਗ੍ਰ ਹੀ ਕਾ ਹੈ॥ ਜੈਸੇ ਘੀਉ ਸਭ ਮੈਂ ਬਿਜਨ ਮਿਲਿਆ ਹੂਆ ਸਨਗਧ ਕਰਦਾ ਹੈ॥ ਤੈਸੇ ਨਾਮੁ ਇਕਾਗ੍ਰ ਮਨ ਜਪਿਆ ਕਲਿਆਣ ਕਰਤਾ ਹੈ॥ ਪਰ ਤੂੰ ਪਰਾਬਾਣੀ ਦੁਆਰੇ ਨਾਮੁ ਜਪੁ ਅਰੁ ਸੰਤਾ ਦੀ ਸੇਵਾ ਕਰ॥ ਇਸ ਮੈ ਤੇਰੀ ਆਰਜਾ ਭੀ ਵਧੇਗੀ॥ ਤੇ ਤੇਰਾ ਕਲਿਆਣੁ ਭੀ ਹੋਵੈਗਾ॥ ਮੈ ਚਉਥਾ ਜਾਮਾ ਧਾਰ ਕੇ ਤੈਨੂੰ ਗਿਆਨ ਉਪਦੇਸ਼ ਕਰਾਂਗਾ॥ ਤੇ ਤੇਰੇ ਵੰਸ ਵਿਖੇ ਭੀ ਮੇਰੀ ਭਗਤਿ ਪ੍ਰਾਪਤਿ ਹੋਵੈਗੀ॥ ਤਾਂ ਭਾਈ ਬੁਢੇ ਪੰਜਵੇਂ ਪਾਤਸਾਹੀ ਤੀਕੁਰੁ ਆਪਣਾ ਸਰੀਰ ਭੀ ਰਖਿਆ ਤੇ ਟਹਿਲ ਭੀ ਕਰਦਾ ਰਹਿਆ॥ ੨੬॥"[2]

ਬੂੜਾ ਤੋਂ ਬੁੱਢਾ ਨਾਂ ਬਾਰੇ ਵੀ ਇਤਿਹਾਸ ਵਿੱਚ ਜ਼ਿਕਰ ਆਉਂਦਾ ਹੈ। ਪੁਰਾਤਨ ਜਨਮਸਾਖੀ ਅਨੁਸਾਰ ਗੁਰੂ ਨਾਨਕ ਸਾਹਿਬ ਨੂੰ ਕੱਥੂ ਨੰਗਲ (ਅੰਮ੍ਰਿਤਸਰ) ਤੋਂ ਬਾਹਰਵਾਰ ਇਕ ਬਾਲਕ ਗਊਆਂ ਚਾਰ ਰਿਹਾ ਸੀ, ਮਿਲਿਆ ਅਤੇ ਦੁੱਧ ਨਾਲ ਸੇਵਾ ਕੀਤੀ। ਗੁਰੂ ਸਾਹਿਬ ਨਾਲ ਸੰਵਾਦ ਸਮੇਂ ਇਸ ਨੇ ਬੜੀਆਂ ਰੂਹਾਨੀ ਗੱਲਾਂ ਕੀਤੀਆਂ,[3] ਜਿਨ੍ਹਾਂ ਨੂੰ ਸੁਣ ਕੇ ਗੁਰੂ ਸਾਹਿਬ ਨੇ ਕਿਹਾ ਕਿ ਤੂੰ ਛੋਟੀ ਉਮਰ ਵਿਚ ਬੜੀਆਂ ਬਿਰਧਾਂ ਵਾਲੀਆਂ ਗੱਲਾਂ ਕੀਤੀਆਂ ਹਨ। ਉਸੇ ਸਮੇਂ ਗੁਰੂ ਜੀ ਨੇ ਕਿਹਾ ਤੇਰਾ ਨਾਂ 'ਬੁੱਢਾ' ਹੋਣਾ ਚਾਹੀਦਾ ਹੈ।

ਭਾਈ ਸੁੱਘੇ ਰੰਧਾਵੇਂ ਦਾ ਸਾਰਾ ਪਰਿਵਾਰ ਸਣੇ ਬਾਬਾ ਬੁੱਢਾ ਜੀ ਕੱਥੂ ਨੰਗਲ ਛੱਡ ਕੇ ਪੱਕੇ ਤੌਰ ਤੇ ਪਿੰਡ ਰਮਦਾਸ ਆ ਗਏ। ਇੱਕ ਇਤਿਹਾਸਕ ਸੋਮੇ[4] ਅਨੁਸਾਰ ਜਦੋਂ ਬੂੜਾ ਬਾਲਕ, ਗੁਰੂ ਨਾਨਕ ਸਾਹਿਬ ਨਾਲ ਰੂਹਾਨੀ ਵਿਚਾਰਾਂ ਕਰ ਰਿਹਾ ਸੀ ਤਾਂ ਉਸ ਦੀਆਂ ਗਊਆਂ ਕਿਸੇ ਖੇਤ ਵਿਚ ਵੜ੍ਹ ਗਈਆਂ ਤਾਂ ਖੇਤ ਦਾ ਮਾਲਕ ਬੂੜੇ ਨੂੰ ਲੱਭਦਾ ਲੱਭਦਾ ਗੁਰੂ ਸਾਹਿਬ ਨੂੰ ਬਾਲਕ ਬਾਰੇ ਪੁੱਛਿਆ ਤਾਂ ਗੁਰੂ ਸਾਹਿਬ ਨੇ ਕਿਹਾ, ਇਥੇ ਇੱਕ ਬੁੱਢਾ ਹੀ ਆਇਆ ਹੈ। ਖੇਤ ਦੇ ਮਾਲਕ ਨੂੰ ਚਿੱਟੀ ਦਾੜ੍ਹੀ ਵਾਲਾ ਬੁੱਢਾ ਮਨੁੱਖ ਨਜ਼ਰ ਆਇਆ ਅਤੇ ਉਥੋਂ ਵਾਪਸ ਪਰਤ ਗਿਆ।

'ਬਾਲੇ ਵਾਲੀ ਜਨਮਸਾਖੀ' ਵਿਚ ਲਿਖਿਆ ਹੈ ਕਿ ਬਾਲਕ ਬੂੜਾ ਇਕ ਵੇਰ ਭਲੇ ਫ਼ਕੀਰ ਜਾਣ ਕੇ' ਘਰਦਿਆਂ ਤੋਂ ਚੋਰੀ ਘਿਉ ਦਾ ਕੁਜਾ ਛਕਾਉਣ ਲਈ ਲੈ ਆਏ। ਗੁਰੂ ਨਾਨਕ ਸਾਹਿਬ ਨੇ ਉਸ ਨੂੰ ਰੂਹਾਨੀ ਗਿਆਨ ਨਾਲ ਸਰਸ਼ਾਰ ਕਰ ਦਿਤਾ। ਇਸ ਸਾਖੀ ਦਾ ਜ਼ਿਕਰ 'ਸ੍ਰੀ ਗੁਰ ਨਾਨਕ ਪ੍ਰਕਾਸ਼'[5] ਵਿੱਚ ਵੀ ਆਇਆ ਹੈ। 1518 ਈ. ਵਿਚ ਬਾਬਾ ਬੁੱਢਾ ਜੀ ਗੁਰੂ ਨਾਨਕ ਦਾ ਸੇਵਕ ਬਣ ਕੇ ਸਿਖ ਧਰਮ ਦੇ ਕੁਟੰਬ ਵਿਚ ਸ਼ਾਮਲ ਹੋਏ। ਜਦੋਂ ਗੁਰੂ ਨਾਨਕ ਚੌਥੀ ਉਦਾਸੀ ਸਮੇਂ ਘਰ ਪਰਤ ਰਹੇ ਸਨ, ਤਾਂ ਬਾਬਾ ਬੁੱਢਾ ਗੁਰੂ ਜੀ ਨੂੰ ਕਰਤਾਰਪੁਰ ਮਿਲੇ ਅਤੇ 1539 ਈ. ਤੱਕ ਸੇਵਾ ਵਿਚ ਰਹੇ। ਬਾਬਾ ਬੁੱਢਾ ਜੀ ਤੇ ਅਕਾਲ ਪੁਰਖ ਦੀ ਅਜਿਹੀ ਅੰਤਰਦ੍ਰਿਸ਼ਟੀ ਨਾਜ਼ਲ ਹੋਈ ਕਿ ਆਪ ਜੀ ਨੂੰ ਗੁਰੂ ਅੰਗਦ ਸਾਹਿਬ[6] ਤੋਂ ਲੈ ਕੇ ਗੁਰੂ ਹਰਿਗੋਬਿੰਦ ਸਾਹਿਬ ਤਕ ਗੁਰਿਆਈ ਦੇ ਤਿਲਕ ਲਾਉਣ ਦਾ ਅਵੱਸਰ ਮਿਲਿਆ ਅਤੇ ਅੱਠ ਗੁਰੂ ਸਾਹਿਬਾਨ ਦੇ ਸਾਖਿਅਤ ਦਰਸ਼ਨ ਦੀਦਾਰ ਕਰਕੇ ਗੁਰੂ ਇਤਿਹਾਸ ਨੂੰ ਨਵੇਂ ਸੰਦਰਭ ਵਿਚ ਪ੍ਰਕਾਸ਼ਮਾਨ ਕੀਤਾ। ਬਾਬਾ ਬੁੱਢਾ ਜੀ ਦੀ ਨਿਸ਼ਕਾਮ ਸੇਵਾ ਕਾਰਨ ਵੱਡੀ ਪ੍ਰਤਿਸ਼ਠਾ ਸਿੱਖਾਂ ਵਿਚ ਹੋਈ। ਗੁਰੂ ਅਮਰਦਾਸ ਸਾਹਿਬ ਦੇ ਸਮੇਂ ਉਨ੍ਹਾਂ ਦੀ ਸੁਚੱਜੀ ਨਿਗਰਾਨੀ ਹੇਠ ਹੀ 1552 ਈ. ਨੂੰ ਗੋਇੰਦਵਾਲ ਸਾਹਿਬ ਦੀ ਬਾਉਲੀ ਦਾ ਟੱਕ ਲਗਾ ਕੇ, ਤਾਮੀਰ ਕੀਤੀ ਗਈ। ਅੰਮ੍ਰਿਤਸਰ ਪਵਿੱਤਰ ਸਰੋਵਰ ਦੀ ਦੇਖ-ਰੇਖ ਕਰਨ ਦਾ ਸੁਭਾਗ ਵੀ ਬਾਬਾ ਜੀ ਨੂੰ ਹਾਸਲ ਹੋਇਆ। ਗੁਰੂ ਅਮਰਦਾਸ ਸਾਹਿਬ ਦੇ ਸਮੇਂ ਜਦੋਂ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਵਾਸਤੇ ਨਿਯਮ-ਬੱਧ ਤਰੀਕੇ ਨਾਲ 22 ਮੰਜੀਆਂ ਦੀ ਸਥਾਪਨ ਹੋਈ ਤਾਂ ਇਨ੍ਹਾਂ ਦੇ ਪ੍ਰਮੁੱਖ ਪ੍ਰਬੰਧਕ ਦੀ ਸੇਵਾ ਵੀ ਬਾਬਾ ਬੁੱਢਾ ਜੀ ਨੇ ਹੀ ਬਾ-ਖ਼ੂਬੀ ਸੰਭਾਲੀ। ਇੱਕ ਵੇਰ ਅਕਬਰ ਬਾਦਸ਼ਾਹ, ਗੁਰੂ ਦਰਬਾਰ ਵਿਚ ਆਇਆ, ਲੰਗਰ ਛੱਕਿਆ ਅਤੇ ਰੂਹਾਨੀ ਵਿਚਾਰਾਂ ਕਰਕੇ ਗੁਰੂ ਜੋਗੇ ਹੀ ਹੋ ਗਿਆ। ਸਿੱਖ ਧਰਮ ਦੀ ਮੁੱਢਲੀ ਜਾਣਕਾਰੀ ਬਾਦਸ਼ਾਹ ਨੂੰ ਬਾਬਾ ਬੁੱਢਾ ਜੀ ਨੇ ਹੀ ਮੁਹੱਈਆ ਕਰਾਈ ਸੀ। ਗੁਰੂ ਅਮਰਦਾਸ ਸਾਹਿਬ ਜਦੋਂ ਅਕਾਲਪੁਰਖ ਦੀ ਜੋਤ ਵਿਚ ਲੀਨ ਹੋਏ ਤਾਂ ਆਖ਼ਰੀ ਰਸਮਾਂ ਬਾਬਾ ਬੁੱਢਾ ਜੀ ਨੇ ਹੀ ਆਪਣੇ ਹੱਥੀਂ ਨਿਭਾਈਆਂ ਸਨ।

ਰਾਮਦਾਸ ਪੁਰ (ਅੰਮ੍ਰਿਤਸਰ) ਦੀ ਸਥਾਪਨਾ ਜਦੋਂ ਗੁਰੂ ਰਾਮਦਾਸ ਜੀ ਨੇ ਕੀਤੀ ਤਾਂ ਅੰਮ੍ਰਿਤ ਸਰੋਵਰ ਦਾ ਟੱਕ ਲਾਉਣ ਲਈ ਬਾਬਾ ਬੁੱਢਾ ਜੀ ਨੂੰ ਬੇਨਤੀ ਕੀਤੀ। ਬਾਬਾ ਜੀ ਬੈਠ ਕੇ ਜਿਥੇ ਸਰੋਵਰ ਦੀ ਸੇਵਾ ਦੀ ਨਿਗਰਾਨੀ ਕਰਦੇ ਸਨ, ਉਹ ਬੇਰ ਅੱਜ ਵੀ ਦਰਬਾਰ ਸਾਹਿਬ ਸਰੋਵਰ ਕੰਢੇ 'ਬੇਰ ਬਾਬਾ ਬੁੱਢਾ ਜੀ' ਕਰ ਕੇ ਸੁਭਾਇਮਾਨ ਹੈ। ਗੁਰੂ ਅਰਜਨ ਸਾਹਿਬ ਨੇ ਜਦੋਂ

'ਆਦਿ ਗ੍ਰੰਥ ਸਾਹਿਬ' 1604 ਈ. ਵਿਚ ਸੰਪੂਰਣ ਕਰਕੇ, ਹਰਿਮੰਦਰ ਸਾਹਿਬ ਵਿੱਚ ਸਥਾਪਤ ਕੀਤਾ ਤਾਂ ਬਾਬਾ ਬੁੱਢਾ ਜੀ ਨੂੰ 'ਪਹਿਲੇ ਗ੍ਰੰਥੀ' ਨਿਯੁਕਤ ਹੋਣ ਦਾ ਮਾਣ ਪ੍ਰਾਪਤ ਹੋਇਆ। ਮਾਤਾ ਗੰਗਾ ਜੀ ਦੀ ਦਿੱਲੀ ਇੱਛਾ ਪੂਰੀ ਕਰਨ ਲਈ, ਗੁਰੂ ਅਰਜਨ ਸਾਹਿਬ ਨੇ ਬਾਬਾ ਬੁੱਢਾ ਜੀ ਦੀ ਸੇਵਾ ਵਿਚ ਜਾਣ ਲਈ ਤਾਕੀਦ ਕੀਤੀ ਤਾਂ ਵਾਹਿਗੁਰੂ ਦੀ ਕ੍ਰਿਪਾ ਦੁਬਾਰਾ, ਮਾਤਾ ਗੰਗਾ ਜੀ ਦੀ ਖਵਾਇਸ਼ (ਗੁਰੂ) ਹਰਿਗੋਬਿੰਦ ਜੀ ਦੇ ਆਗਮਨ ਨਾਲ ਪੂਰੀ ਹੋਈ। 'ਮਹਿਮਾ ਪ੍ਰਕਾਸ਼' (ਵਾਰਤਕ) ਵਿੱਚ ਇਸ ਸਾਖੀ ਨੂੰ ਇੰਝ ਪੇਸ਼ ਕੀਤਾ ਹੈ, "ਏਕ ਸਮੇਂ ਮਾਤਾ ਜੀ ਗੁਰੂ ਜੀ ਪਾਸ ਅਰਦਾਸ ਕੀਤੀ। ਸਚੇ ਪਾਤਸ਼ਾਹ ਜਗਤ ਕੇ ਮਨੋਰਥ ਪੂਰਨ ਕਰੀਦੇ ਹੈਨਿ ਅਰ ਅਸਾਂ ਪਰ ਕ੍ਰਿਪਾ ਹੋਵੇ। ਉਲਾਦਿ ਬਖਸ਼ੀਐਂ। ਤਬ ਸਾਹਿਬ ਬਚਨ ਕੀਆ, ਜੇ ਉਲਾਦਿ ਚਾਉਂਦੇ ਹੋ ਤਾਂ ਮੇਰਿਆਂ ਸਿਖਾਂ ਪਾਸ ਜਾਹੋ। ਭਾਈ ਬੁਢਾ ਪੁਰਾਤਨ ਟਹਿਲੀਆ ਹੈ ਤਿਸ ਕੀ ਸੇਵਾ ਕਰੋ। ਉਹ ਬਚਨ ਕਰੇ ਸੋ ਹੋਵੇਗਾ। ਤਬ ਮਾਤਾ ਜੀ ਚਉਪਾਲੇ ਉਪਰ ਸਵਾਰ ਹੋ ਕਰ ਗਈ। ਬਹੁਤ ਲੋਕ ਸਾਥ ਗਏ। ਬੁਢਾ ਅਗੇ ਕਨਕ ਕੇ ਖੇਤ ਬੈਠਾ ਸੀ। ਤਬ ਮਾਤਾ ਜੀ ਗਏ। ਤਬ ਬੁਢੇ ਡਿਠਾ ਅਰ ਬੋਲਿਆ। ਗੁਰੂ ਕਿਆ ਦੇ ਭਾਜਣ ਪਈ ਹੈ ਚਉਪਲੇ ਆਏ ਹੈਨਿ। ਤਬ ਮਾਤਾ ਜੀ ਸੁਨਿਆ ਜੋ ਬੁਢਾ ਕੇਹਾ ਬਚਨ ਬੋਲਿਆ ਤਾਂ ਮਾਤਾ ਫਿਰ ਘਰ ਆਏ। ਤਬ ਗੁਰੂ ਜੀ ਸੁਨਿਆ ਅਰ ਕਿਹਾ— ਜੋ ਤੁਸੀਂ ਪਿਆਦੇ ਹੋ ਕਰ ਜਾਉ, ਅਰ ਕੁਛ ਪ੍ਰਸਾਦਿ ਲੇ ਜਾਉ। ਤਾ ਮਾਤਾ ਜੀ ਪਿਆਦੇ ਹੋਇ ਚਲੇ, ਅਰ ਲੋਕ ਕੋਈ ਸਾਥ ਨਾ ਲੀਆ। ਤਬ ਲੈ ਕਰ ਚਲੇ। ਪਰਸਾਦੀਆ ਪਕਵਾਇ ਲੇ ਆਈਆ ਅਰ ਮਠੇ ਕੀ ਚਾਟੀ ਲਈ। ਤਬ ਲੈ ਕਰ ਚਲੇ ਜਹਾ ਬੁਢਾ ਬੈਠਾ ਸੀ, ਤਾ ਹਲੈ ਆਵੇ ਆਨ ਆਗੇ ਰਖੀ। ਤਬ ਬੁਢੇ ਮਾਤਾ ਜੀ ਆਗੇ ਮਥਾ ਟੇਕਿਆ। ਅਰ ਬਹੁਤ ਖੁਸ਼ੀ ਹੋਈਆ। ਪਰਸਾਦ ਖਾਦਾ, ਅਰ ਮਠਾ ਪੀਤਾ, ਅਰ ਹਸ ਕਰ ਬੋਲਿਆ ਅਰ ਕਹਾ— ਮਾਤਾ ਜੀ ਤੇਰੇ ਘਰ ਗੁਰੂ ਆਇਆ ਭਗਤ ਅਉਤਾਰ। ਰਾਜ ਮੈ ਰਾਜਾ ਜੋਗ ਮੈਂ ਜੋਗੀ। ਤਪ ਮਹਿ ਤਪੀਸਰੁ ਗ੍ਰਿਸਤ ਮੈ ਗ੍ਰਿਸਤੀ ਭੋਗ ਮੈ ਭੋਗੀ। ਧਿਆਇ ਧਿਆਇ ਭਗਤਾ ਸੁਖ ਪਾਇਆ। ਨਾਨਕ ਉਸ ਪੁਰਖ ਕਾ ਕਿਨੈ ਅੰਤ ਨਾ ਪਾਇਆ। ਤਬ ਬੁਢੇ ਕਹਾ— ਮਾਤਾ ਜੀ, ਗੁਰੂ ਆਇ ਪਰ ਮੀਰ ਪੀਰੁ। ਤਬ ਮਾਤਾ ਜੀ ਬੁਢੇ ਦਾ ਬਚਨ ਸੁਣ ਕੇ ਬਹੁਤ ਖੁਸ਼ੀ ਹੋਈ। ਘਰ ਆਏ। ਸਾਖੀ ਪੂਰੀ ਹੋਈ। ਬੋਲੋ ਵਾਹਿਗੁਰੂ। (79)"[7] ਬਚਪਨ ਵਿਚ ਬਾਲ ਹਰਿਗੋਬਿੰਦ ਨੂੰ ਹਰ ਪਖੋਂ ਨਿਪੁੰਨ ਤੇ ਸੂਰਬੀਰ ਯੋਧਾ ਬਣਾਉਣ ਦੀ ਸੇਵਾ ਵੀ ਬਾਬਾ ਬੁੱਢਾ ਜੀ ਤੋਂ ਲਈ ਗਈ।

ਗੁਰੂ ਹਰਿਗੋਬਿੰਦ ਸਾਹਿਬ ਦੀ ਗਵਾਲੀਅਰ ਕਿਲ੍ਹੇ ਵਿਚ ਨਜ਼ਰਬੰਦੀ ਦੌਰਾਨ ਸਿੱਖਾਂ ਦੀ ਅਗਵਾਈ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਨੇ ਯੋਗ ਪ੍ਰਬੰਧਕ ਬਣ ਕੇ ਬਾਖ਼ੂਬੀ ਨਿਭਾਈ।

ਜਨਵਰੀ 1620 ਈ. ਦੇ ਆਖਰੀ ਦਿਨਾਂ ਵਿਚ ਬਾਦਸ਼ਾਹ ਜਹਾਂਗੀਰ ਨਾਲ ਜੋ ਮੁਲਾਕਾਤ ਹੋਈ, ਉਸ ਵਿੱਚ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਬਾਲੂ ਰਾਇ, ਪਰਮ ਰਾਇ ਆਦਿ ਸਿੱਖਾਂ ਨੇ ਅਹਿਮ ਭੂਮਿਕਾ ਨਿਭਾਈ ਸੀ। 16 ਅਗਸਤ 1604 ਈ. ਨੂੰ ਗੁਰੂ ਅਰਜਨ ਸਾਹਿਬ ਨੇ ਬਾਬਾ ਬੁੱਢਾ ਜੀ ਨੂੰ ਦਰਬਾਰ ਸਾਹਿਬ ਦੇ ਪਹਿਲੇ ਗ੍ਰੰਥੀ ਨਿਯੁਕਤ ਕੀਤਾ।

ਕਰਤ ਵਿਚਾਰ ਇਹ ਠਹਰਾਈ।
ਬੁੱਢਾ ਜੀ ਸੇਵਾ ਨਿਪੁਨਾਈ।
ਗੁਰ ਨਾਨਕ ਇਨ ਦਰਸ਼ਨ ਕਰੇ।
ਸੇਵਾ ਮੈ ਅਤਿ ਹਿਤ ਇਹ ਧਰੇ।[8]

1608 ਈ. ਵਿਚ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਨੇ ਅਕਾਲ ਤਖ਼ਤ (ਅਕਾਲ ਬੁੰਗਾ) ਸਾਹਿਬ ਦਾ ਤਾਮੀਰੀ ਕੰਮ ਕੀਤਾ। ਇਸ ਦਾ ਨੀਂਹ-ਪੱਥਰ ਗੁਰੂ ਹਰਿਗੋਬਿੰਦ ਸਾਹਿਬ ਨੇ ਆਪ ਰੱਖਿਆ ਸੀ। ਬਾਬਾ ਬੁੱਢਾ ਜੀ ਦੇ ਚਾਰ ਸਪੁੱਤਰ ਸਨ। ਉਨ੍ਹਾਂ ਦੀ ਵੰਸ਼ ਵਿੱਚੋਂ ਹੀ ਭਾਈ ਰਾਮ ਕੰਵਰ 'ਖੰਡੇ ਕੀ ਪਾਹੁਲ' ਲੈ ਕੇ, ਗੁਰਬਖ਼ਸ਼ ਸਿੰਘ ਨਾਮ ਨਾਲ ਪ੍ਰਸਿੱਧ ਹੋਇਆ। ਬਾਬਾ ਜੀ ਦੀ ਵੰਸ਼ ਅੱਜ ਕੱਲ੍ਹ ਵੀ ਬਹੁਤੀ ਕੱਥੂ ਨੰਗਲ ਦੇ ਆਸ ਪਾਸ ਰਹਿੰਦੀ ਹੈ। ਇੱਕ ਵੇਰ ਜਦੋਂ ਗੁਰੂ ਅਮਰਦਾਸ ਜੀ, ਗੋਇੰਦਵਾਲ ਛੱਡ ਬਾਸਰਕੇ ਆ ਗਏ, ਕਮਰਾ ਬੰਦ ਕਰ ਕੇ ਨਾਮ ਸਿਮਰਨ ਵਿੱਚ ਲੱਗ ਪਏ। ਜਦੋਂ ਗੋਇੰਦਵਾਲ ਸੰਗਤਾਂ ਆਈਆਂ ਤਾਂ ਬਾਬਾ ਬੁੱਢਾ ਜੀ ਰਾਹੀਂ ਉਸ ਕਮਰੇ ਨੂੰ ਪਿੱਛਲੇ ਪਾਸਿਉਂ ਸੰਨ੍ਹ ਲਾ ਕੇ ਗੁਰੂ ਚਰਨਾਂ ਤੇ ਸੀਸ ਝੁਕਾਇਆ ਸੀ। ਇਥੇ ਹੁਣ ਗੁਰਦੁਆਰਾ 'ਸੰਨ ਸਾਹਿਬ' ਸੁਸ਼ੋਭਿਤ ਹੈ।

ਬਾਬਾ ਬੁੱਢਾ ਜੀ 125 ਵਰ੍ਹੇ ਉਮਰ ਭੋਗ ਕੇ 1631 ਈ. ਵਿੱਚ ਸੱਚਖੰਡ ਪਧਾਰ ਗਏ। ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਕਰ ਕਮਲਾਂ ਨਾਲ ਸੰਸਕਾਰ ਕੀਤਾ। ਬਾਬਾ ਜੀ ਦੀ ਯਾਦ ਵਿੱਚ 'ਗੁਰਦੁਆਰਾ ਤਪ ਅਸਥਾਨ ਬਾਬਾ ਬੁੱਢਾ ਜੀ' ਅਜ ਵੀ ਉਨ੍ਹਾਂ ਦੀ ਯਾਦ ਵਿਚ ਸਥਾਪਤ ਹੈ।

ਬਾਬਾ ਬੁੱਢਾ ਜੀ ਨੇ ਕਈ ਬਿੱਖੜੇ ਸਮਿਆਂ ਵਿੱਚ ਪ੍ਰਮੁੱਖ ਸਿੱਖਾਂ ਨੂੰ ਨਾਲ ਲੈ ਕੇ ਦੂਰ ਦ੍ਰਿਸ਼ਟੀ, ਤੀਖਣ ਬੁੱਧੀ ਅਤੇ ਬੌਧਕ ਨਜ਼ਰੀਏ ਤੋਂ ਜਿਵੇਂ ਸਾਰੇ ਸਿਖਾਂ ਨੂੰ ਇਕ ਝੰਡੇ ਹੇਠ ਰੱਖਿਆ, ਉਹ ਮਹਾਨ ਅਤੇ ਵਡਮੁੱਲਾ ਕਾਰਜ ਸੀ।

ਬਾਬਾ ਜੀ ਉਚੇ ਸੁੱਚੇ ਜੀਵਨ ਵਾਲੇ ਪੂਰਨ ਗੁਰਸਿੱਖ ਪ੍ਰਭਾਵਸ਼ਾਲੀ ਸ਼ਖਸੀਅਤ ਦੇ ਮਾਲਕ ਅਤੇ ਗੁਰੂ ਘਰ ਤੋਂ ਵਰਸੋਏ ਹੋਏ ਜੀਅੜੇ ਸਨ, ਜਿਨ੍ਹਾਂ ਦਾ ਨਾਂ ਹਮੇਸ਼ਾ ਸਿੱਖ ਇਤਿਹਾਸ ਵਿੱਚ ਚਾਨਣ ਮੁਨਾਰੇ ਦਾ ਕੰਮ ਕਰਦਾ ਰਹੇਗਾ। ਭਾਈ ਗੁਰਦਾਸ ਜੀ ਵੀ ਬਾਬਾ ਬੁੱਢਾ ਜੀ ਬਾਰੇ ਉਲੇਖ ਕਰਦੇ ਹਨ—

'ਜਿਥਾ ਰੰਧਾਵਾ ਭਲਾ ਹੈ ਬੁੜਾ ਬੁਢਾ ਇਕ ਮਨਿ ਧਿਆਵੈ ॥[9]

## *ਭਾਈ ਗੁਰਦਾਸ*

ਭਾਈ ਗੁਰਦਾਸ ਜੀ ਦੀ ਜਨਮ-ਤਿਥੀ 1551 ਈ.[10] ਹੀ ਬਹੁਤੇ ਵਿਦਵਾਨਾਂ ਨੇ ਸਵੀਕਾਰ ਕੀਤੀ ਹੈ। ਭਾਵੇਂ ਭਾਈ ਸਾਹਿਬ ਦੀ ਸਹੀ ਜਨਮ ਮਿਤੀ ਬਾਰੇ ਕੋਈ ਪੁਰਾਤਨ ਦਸਤਾਵੇਜ਼ ਪ੍ਰਾਪਤ ਨਹੀਂ ਹੋਇਆ। ਇਹ ਜਨਮ ਮਿਤੀ ਤਾਂ ਵੱਖੋ-ਵੱਖਰੇ ਸੋਮਿਆਂ ਅਨੁਸਾਰ

ਅਨੁਮਾਨੀ ਗਈ ਹੈ। ਭਾਈ ਸਾਹਿਬ ਦਾ ਜਨਮ ਗੋਇੰਦਵਾਲ ਵਿਚ ਹੋਇਆ। ਆਪ ਜੀ ਭਾਈ ਈਸ਼ਰਦਾਸ ਦੇ ਸਪੁੱਤਰ ਅਤੇ ਵਿਸ਼ਨੂੰ ਦਾਸ ਭੱਲਾ ਦੇ ਪੋਤੇ ਸਨ। ਉਹ ਗੁਰੂ ਅਮਰਦਾਸ ਜੀ ਦੇ ਭਤੀਜੇ ਸਨ। ਭਾਈ ਸਾਹਿਬ 12 ਸਾਲ ਦੀ ਉਮਰ ਵਿੱਚ ਯਤੀਮ ਹੋ ਗਏ ਸਨ ਅਤੇ ਉਨ੍ਹਾਂ ਦਾ ਪਾਲਣ ਪੋਸ਼ਣ ਗੁਰੂ ਅਮਰਦਾਸ ਸਾਹਿਬ ਨੇ ਹੀ ਕੀਤਾ। ਭਾਈ ਗੁਰਦਾਸ ਜੀ ਨੇ ਵਿਆਹ ਨਹੀਂ ਸੀ ਕਰਾਇਆ।

ਭਾਈ ਸਾਹਿਬ 1579 ਈ. ਵਿੱਚ ਗੋਇੰਦਵਾਲ ਆ ਗਏ ਸਨ। ਇਥੇ ਹੀ ਉਨ੍ਹਾਂ ਧਾਰਮਿਕ, ਦਾਰਸ਼ਨਿਕ ਅਤੇ ਫ਼ਿਲਾਸਫ਼ੀਕਲ ਸਾਹਿਤ ਦਾ ਚੰਗੀ ਤਰ੍ਹਾਂ ਅਧਿਐਨ ਕੀਤਾ। ਉਹ ਸਿੱਖ ਫ਼ਿਲਾਸਫ਼ੀ ਅਤੇ ਇਤਿਹਾਸ ਦੇ ਉਘੇ ਸਕਾਲਰ ਸਨ। ਭਾਈ ਗੁਰਦਾਸ ਜੀ ਅਤੇ ਬਾਬਾ ਬੁੱਢਾ ਜੀ ਆਦਿ ਚੋਣਵੇਂ ਸਿੱਖਾਂ ਨੇ ਪ੍ਰਿਥੀਚੰਦ ਦੀਆਂ ਨਾਪਾਕ ਕਰਤੂਤਾਂ ਤੋਂ ਸਿੱਖਾਂ ਨੂੰ ਖਬਰਦਾਰ ਕੀਤਾ। ਭਾਈ ਸਾਹਿਬ ਸਿੱਖ ਪੰਥ ਦੀਆਂ ਸਤਿਕਾਰਯੋਗ ਹਸਤੀਆਂ ਵਿਚੋਂ ਪਹਿਲੀ ਸਫ਼ ਦੇ ਵਿਦਵਾਨ ਸਨ ਜਿਨ੍ਹਾਂ ਦਾ ਵਿਅਕਤੀਤਵ ਪੂਰਨ ਗੁਰਮੁੱਖ ਵਾਲਾ ਸੀ। ਆਪ ਜੀ ਦੀਆਂ ਰਚਨਾਵਾਂ ਦੀ ਪ੍ਰਮਾਣਿਕਤਾ ਦਾ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾਂਦਾ ਹੈ ਕਿ ਗੁਰੂ ਅਰਜਨ ਸਾਹਿਬ ਨੇ ਇਨ੍ਹਾਂ ਰਚਨਾਵਾਂ ਨੂੰ 'ਗੁਰਬਾਣੀ ਦੀ ਕੁੰਜੀ' ਹੋਣ ਦਾ ਮਾਣ ਬਖਸ਼ਿਆ ਹੈ।

ਗੁਰੂ ਅਰਜਨ ਸਾਹਿਬ ਨੇ ਭਾਈ ਗੁਰਦਾਸ ਜੀ ਨੂੰ ਸਿੱਖ ਧਰਮ ਦਾ ਪ੍ਰਚਾਰਕ ਥਾਪ ਕੇ ਬਹੁਤਿਆਂ ਸ਼ਹਿਰਾਂ ਵਿੱਚ ਭੇਜਿਆ, ਜਿਨ੍ਹਾਂ ਵਿੱਚੋਂ ਕਾਸ਼ੀ, ਆਗਰਾ, ਜੰਮੂ ਕਸ਼ਮੀਰ ਆਦਿ ਵਰਨਣਯੋਗ ਹਨ। ਸ. ਸੁਰਿੰਦਰ ਸਿੰਘ ਕੋਹਲੀ[11] ਅਨੁਸਾਰ ਗੁਰੂ ਅਮਰਦਾਸ ਜੀ ਦੇ ਸਮੇਂ ਹੀ ਉਨ੍ਹਾਂ ਦੇ ਹੁਕਮ ਅਨੁਸਾਰ ਜੰਮੂ ਦੇ ਪਹਾੜੀ ਦੇਸ਼ ਵੱਲ ਪਰਚਾਰ ਕਰਨ ਲਈ ਭੇਜਿਆ ਸੀ। ਇਸੇ ਤਰ੍ਹਾਂ ਆਗਰੇ ਜਾਂਦਿਆਂ ਰਸਤੇ ਵਿੱਚ ਹਰਦਵਾਰ, ਦਿੱਲੀ, ਮਥਰਾ ਆਦਿ ਨਗਰਾਂ ਤੋਂ ਛੁੱਟ ਰਾਜਸਥਾਨ, ਬਿਹਾਰ, ਬੁਰਹਾਨਪੁਰ, ਲਖਨਊ ਆਦਿ ਵਿੱਚ ਸਿੱਖੀ ਦਾ ਪ੍ਰਚਾਰ ਕੀਤਾ। ਗੁਰੂ ਅਰਜਨ ਸਾਹਿਬ ਦਾ ਹੁਕਮ ਲੈ ਕੇ ਆਪ ਜੀ ਪਿਸ਼ਾਵਰ, ਕਾਬਲ, ਕੰਧਾਰ, ਸਿੰਧ, ਕਸ਼ਮੀਰ, ਉਜੈਨ ਆਦਿ ਥਾਵਾਂ ਤੇ ਜਾ ਕੇ ਲੋਕਾਂ ਨੂੰ ਗੁਰਸਿਖੀ ਨਾਲ ਜੋੜਿਆ।

ਭਾਈ ਗੁਰਦਾਸ ਜੀ ਐਸੇ ਵਿਦਵਾਨ ਲਿਖਾਰੀ ਸਨ ਜਿਨ੍ਹਾਂ 'ਆਦਿ ਗੁਰੂ ਗ੍ਰੰਥ ਸਾਹਿਬ' ਦੀ ਬੀੜ ਲਿਖਣ ਦੀ ਮਹਾਨ ਸੇਵਾ ਕੀਤੀ, ਜੋ ਗੁਰੂ ਅਰਜਨ ਸਾਹਿਬ ਦੇ ਹੁਕਮ ਅਨੁਸਾਰ 1603-04 ਵਿੱਚ ਸੰਪੂਰਣ ਹੋਈ। ਗੁਰੂ ਹਰਿਗੋਬਿੰਦ ਸਾਹਿਬ ਦੇ ਬਚਨ ਪਾ ਕੇ, ਬਾਬਾ ਬੁੱਢਾ ਜੀ ਨਾਲ ਮਿਲ ਕੇ 'ਅਕਾਲ ਤਖ਼ਤ ਸਾਹਿਬ' ਦਾ ਤਾਮੀਰੀ ਕੰਮ 1609 ਈ. ਵਿੱਚ ਮੁਕੰਮਲ ਕੀਤਾ। ਗੁਰੂ ਹਰਿਗੋਬਿੰਦ ਸਾਹਿਬ ਜਦੋਂ ਗਵਾਲੀਅਰ ਕਿਲੇ ਵਿਚ ਬੰਦ ਰਹੇ, ਉਸ ਸਮੇਂ ਭਾਈ ਗੁਰਦਾਸ ਜੀ ਹੀ ਅਕਾਲ ਤਖ਼ਤ ਸਾਹਿਬ ਦਾ ਪ੍ਰਬੰਧ ਚਲਾਉਂਦੇ ਸਨ। ਬਾਬਾ ਬੁੱਢਾ ਜੀ ਵਾਂਗ ਭਾਈ ਗੁਰਦਾਸ ਜੀ ਵੀ ਗੁਰੂ ਘਰ ਦੇ ਪਰਿਵਾਰ ਦੇ ਅਹਿਮ ਮੈਂਬਰ ਸਨ। ਉਹ ਬਾਬਾ ਗੁਰਦਿੱਤਾ ਜੀ, ਬਾਬਾ ਸੂਰਜ ਮੱਲ ਤੇ ਗੁਰੂ ਤੇਗ ਬਹਾਦਰ ਜੀ ਦੇ ਵਿਆਹ ਦੀ ਰਸਮ ਵਿੱਚ ਵੀ ਸ਼ਾਮਿਲ ਹੋਏ।

ਭਾਈ ਗੁਰਦਾਸ ਜੀ ਮਹਾਨ ਕਵੀ ਸਨ ਜਿਨ੍ਹਾਂ 39 ਵਾਰਾਂ ਅਤੇ 556 ਕਬਿੱਤ ਵੀ

ਲਿਖੇ। ਭਾਈ ਵੀਰ ਸਿੰਘ ਜੀ ਨੇ 119 ਕਬਿੱਤ ਹੋਰ ਲੱਭ ਕੇ ਕੁੱਲ ਗਿਣਤੀ 675 ਹੋ ਗਈ ਹੈ। ਇਨ੍ਹਾਂ ਸਾਰੇ 675 ਛੰਦਾਂ ਵਿਚੋਂ 648 ਕਬਿੱਤ ਹਨ, ਬਾਕੀਆਂ ਵਿੱਚੋਂ ਤਿੰਨ ਸਵੈਯੇ, ਅੱਠ ਦੋਹਰੇ, ਅੱਠ ਸੋਰਠੇ ਅਤੇ ਅੱਠ ਛੰਤ ਹਨ।[12] ਅਧਿਆਤਮਕ ਤੇ ਇਤਿਹਾਸ ਬਾਰੇ ਉਨ੍ਹਾਂ ਦੇ ਗਿਆਨ ਦਾ ਕੋਈ ਸਾਨੀ ਨਹੀਂ। ਉਹ ਸੱਚਮੁਚ ਹੀ ਸਿੱਖ ਕੌਮ ਦੇ ਪਹਿਲੇ ਅਧਿਆਤਮਵਾਦੀ ਬ੍ਰਹਮ ਗਿਆਨੀ ਸਨ। ਬਾਬਾ ਬੁੱਢਾ ਜੀ ਦੇ ਅਕਾਲ ਚਲਾਣੇ (1631 ਈ.) ਬਾਅਦ ਭਾਈ ਸਾਹਿਬ ਨੂੰ ਹੀ ਗੁਰੂ-ਗੱਦੀ ਦਾ ਵਿਸ਼ੇਸ਼ ਵਿਵਸਥਾਪਕ ਚੁਣਿਆ ਗਿਆ। ਕਈ ਵਿਦਵਾਨਾਂ ਨੇ ਆਪ ਨੂੰ ਸਿੱਖਾਂ ਦਾ ਸੈਂਟਪਾਲ[13] ਵੀ ਆਖਿਆ ਹੈ।

ਭਾਈ ਸਾਹਿਬ ਦੇ ਦੇਹਾਂਤ ਬਾਰੇ ਵੀ ਅਨੇਕਾਂ ਮਿੱਤੀਆਂ ਵੱਖ-ਵੱਖ ਵਿਦਵਾਨਾਂ ਪ੍ਰਚਲਿਤ ਕੀਤੀਆਂ ਹਨ। ਪਰ ਦੇਹਾਂਤ ਦਾ ਵਿਸ਼ਵਾਸਯੋਗ ਤੱਥ ਬਹੁਤਿਆਂ ਨੇ 1636-37 ਈ. ਮੰਨਿਆ ਹੈ। ਆਪ ਜੀ ਗੋਇੰਦਵਾਲ ਸਾਹਿਬ ਵਿੱਚ ਹੀ ਪਿਆਨਾ ਕਰ ਗਏ ਸਨ। ਭਾਈ ਸਾਹਿਬ ਜਿਥੇ ਇਕ ਮਹਾਨ ਕਵੀ ਸਨ ਉਥੇ ਸਿੱਖਾਂ ਦੇ ਧੁਰੰਧਰ ਵਿਦਵਾਨ, ਤਰਕਸ਼ੀਲ ਪ੍ਰਚਾਰਕ ਅਤੇ ਤੀਖਣ ਬੁੱਧੀ ਦੇ ਮਾਲਕ ਸਨ। ਇੱਕ ਵਿਦਵਾਨ ਨੇ ਭਾਈ ਗੁਰਦਾਸ ਜੀ ਦੀ ਸ਼ਖਸੀਅਤ ਦੇ ਕੁੱਝ ਉੱਚੇ ਪਹਿਲੂ[14] ਇਸ ਤਰ੍ਹਾਂ ਪ੍ਰਗਟ ਕੀਤੇ ਹਨ : ਬਹੁਪੱਖੀ ਗਿਆਨਵਾਨ, ਗੰਭੀਰ ਸੋਚਵਾਨ, ਸਿਦਕੀ ਸਿੱਖ, ਗੁਰਮਤਿ ਦੇ ਡੂੰਘੇ ਸਿਧਾਂਤਕਾਰ, ਇਤਿਹਾਸਕਾਰ, ਬ੍ਰਹਮ ਗਿਆਨੀ ਅਤੇ ਮਹਾਨ ਲਿਖਾਰੀ।

## *ਭਾਈ ਬਿਧੀ ਚੰਦ*

ਭਾਈ ਬਿਧੀ ਚੰਦ ਛੀਨਾ, ਭਾਈ ਵਾਸਣ ਦਾ ਸਪੁੱਤਰ ਸੀ ਜੋ ਪਿੰਡ ਸੁਰ ਸਿੰਘ (ਅੰਮ੍ਰਿਤਸਰ) ਦਾ ਰਹਿਣ ਵਾਲਾ ਸੀ। ਭੈੜੀ ਸੰਗਤ ਕਾਰਨ ਉਹ ਚੋਰੀ ਆਦਿ ਕਰਨ ਲੱਗ ਪਿਆ। ਭਾਈ ਅਦਲੀ (ਪਿੰਡ ਚੋਲਾ) ਦੀ ਸੰਗਤ ਕਾਰਨ, ਉਸ ਦੀ ਤਰਜ਼ੇ-ਜ਼ਿੰਦਗੀ ਹੀ ਬਦਲ ਗਈ। ਭਾਈ ਬਿਧੀ ਚੰਦ ਸਿਖੀ ਪਰਿਵਾਰ ਵਿੱਚ ਸ਼ਾਮਿਲ ਹੋ ਕੇ, ਗੁਰੂ ਅਰਜਨ ਸਾਹਿਬ ਦੀ ਮਿਹਰ ਦਾ ਪਾਤਰ ਬਣਿਆ। ਜਦੋਂ ਗੁਰੂ ਹਰਿਗੋਬਿੰਦ ਸਾਹਿਬ ਨੇ ਸਿੱਖ ਫੌਜ਼ ਨੂੰ ਅਮਲੀ ਸ਼ਕਲ ਦਿੱਤੀ ਤਾਂ ਭਾਈ ਬਿਧੀ ਚੰਦ ਨੂੰ ਪੰਜ ਪ੍ਰਮੁੱਖ ਸਿੱਖ ਜਰਨੈਲਾਂ ਵਿੱਚੋਂ ਪਹਿਲੇ ਨੰਬਰ 'ਤੇ ਰੱਖਿਆ ਗਿਆ।

ਜਦੋਂ ਕਾਬਲ ਤੋਂ ਭਾਈ ਕਰੋੜੀ ਜੀ ਦੋ ਕੀਮਤੀ ਘੋੜੇ, ਦਿਲਬਾਗ ਅਤੇ ਗੁਲਬਾਗ, ਛੇਵੇਂ ਨਾਨਕ ਵਾਸਤੇ ਲਿਆ ਰਿਹਾ ਸੀ, ਤਾਂ ਲਾਹੌਰ ਸ਼ਹਿਰ ਦੇ ਮੁੱਖੀ ਕਾਸਮ ਬੇਗ ਨੇ ਸਿੱਖਾਂ ਤੋਂ ਉਹ ਘੋੜੇ ਜ਼ਬਰਦਸਤੀ ਖੋਹ ਲਏ। ਗੁਰੂ ਸਾਹਿਬ ਨੇ ਘੋੜੇ ਵਾਪਸ ਲਿਆਉਣ ਦੀ ਸੇਵਾ ਬਿਧੀ ਚੰਦ ਨੂੰ ਬਖ਼ਸ਼ੀ, ਜੋ ਉਸ ਨੇ ਲਾਹੌਰ ਦੇ ਕਿਲੇ 'ਚੋਂ ਕੱਢ ਕੇ ਗੁਰੂ ਸਾਹਿਬ ਦੇ ਚਰਨਾਂ ਵਿੱਚ ਲਿਆ ਹਾਜ਼ਰ ਕੀਤੇ। 'ਮਹਿਮਾ ਪ੍ਰਕਾਸ਼' (ਵਾਰਤਕ)[15] ਵਿੱਚ ਇਸ ਸਾਖੀ ਨੂੰ ਸਾਖੀ ਨੰਬਰ 89 ਹੇਠ ਵਿਸਥਾਰ ਨਾਲ ਉਲੇਖ ਕੀਤਾ ਹੈ।

ਭਾਈ ਬਿਧੀ ਚੰਦ ਬਹੁਤ ਹੀ ਬਹਾਦਰ ਜਰਨੈਲ ਸੀ, ਜਿਸ ਨੇ ਪ੍ਰਮੁੱਖ ਜੰਗਾਂ ਵਿੱਚ ਹਿੱਸਾ ਲਿਆ। ਉਹ ਜਰਨੈਲ ਦੇ ਰੂ-ਬ-ਰੂ ਸਿੱਖ ਪ੍ਰਚਾਰਕ ਵੀ ਸੀ। ਉਹ ਦੇਵ ਨਗਰ ਵਿੱਚ ਆਪਣੇ

ਇੱਕ ਸੂਫ਼ੀ ਮੁਸਲਮਾਨ ਦੋਸਤ ਸੁੰਦਰ ਸ਼ਾਹ ਦੇ ਘਰ 31 ਅਗਸਤ 1638 ਨੂੰ ਗੁਜ਼ਰਿਆ। ਭਾਈ ਜੀ ਦੀ ਯਾਦਗਾਰ, ਭਾਈ ਲਾਲ ਚੰਦ ਨੇ 'ਸੁਰ ਸਿੰਘ' ਪਿੰਡ ਵਿੱਚ ਬਣਾਈ, ਜੋ ਉਥੇ ਅਜੇ ਤੱਕ ਮੌਜੂਦ ਹੈ।

## *ਭਾਈ ਜੇਠਾ*

ਭਾਈ ਜੇਠਾ ਹੇਅਰ ਗੁਰੂ ਅਰਜਨ ਸਾਹਿਬ ਅਤੇ ਗੁਰੂ ਹਰਿਗੋਬਿੰਦ ਸਾਹਿਬ ਦਾ ਪ੍ਰਮੁੱਖ ਸਿੱਖ ਹੋਇਆ ਹੈ। ਇਹ ਇਕ ਵੇਰ ਗੁਰੂ ਅਰਜਨ ਸਾਹਿਬ ਦੇ ਹਜ਼ੂਰ ਆਇਆ। 'ਸਿੱਖਾਂ ਦੀ ਭਗਤਮਾਲਾ' ਵਿੱਚ ਸਾਖੀ ਨੰਬਰ 70 ਵਿੱਚ ਵਿਸਥਾਰ ਨਾਲ ਲਿਖਿਆ ਹੈ। "ਭਾਈ ਫਿਰਣਾ ਬਹਿਲ ਤੇ ਭਾਈ ਜੇਠਾ ਤੇ ਭਾਈ ਚੰਗ ਹਜੂਰ ਗੁਰੂ ਅਰਜਨ ਜੀ ਦੇ ਆਏ॥ ਤੇ ਅਰਦਾਸ ਕੀਤੀ ਜੀ ਗਰੀਬ ਨਿਵਾਜ ਕੋਈ ਰਾਮ ਨਾਮ ਦਾ ਜਾਪ ਜਪਦੇ ਹੈਨਿ॥ ਕੋਈ ਕਿਸਾਨ ਨੂ ਜਪਦੇ ਹੈਨ॥ ਕੋਈ ਉਅੰ ਜਪਦੇ ਹੈ। ਕੋਈ ਸੋਹੰ ਜਪਦੇ ਹੈਨਿ॥ ਤੇ ਅਸਾਂ ਨੂੰ ਬਚਨ ਹੋਆ ਹੈ ਜੋ ਤੁਸਾਂ ਵਾਹਗੁਰੂ ਜਪਣਾ ਤਾਂ ਤੇ ਕਿਰਪਾ ਕਰਕੈ ਬਚਨ ਹੋਵੈ ਜੋ ਕਉਨ ਸਾ ਨਾਮ ਜਪੀਐ॥ ਤਾਂ ਬਚਨ ਹੋਇਆ ਜੈਸੇ ਨਦੀ ਤੇ ਨਾਵਾਂ ਜਿਤਨੀਆਂ ਹੈਨ ਸਭ ਪਾਰ ਉਤਾਰਨ ਵਾਲੀਆਂ ਹੈਨ॥ ਪਰ ਜੋ ਜੋ ਕਿਸੇ ਬੇੜੀ ਤੇ ਚੜਦਾ ਹੈ ਉਸੇ ਨਾਲ ਪਰੋਜਨ ਹੈ॥ ਤੈਸੇ ਮਹਾਰਾਜ ਦੇ ਨਾਮ ਸਭੇ ਉਧਾਰੁ ਜੋਗੁ ਹੈਨ॥ ਪਰ ਜੋ ਆਪ ਗੁਰਾਂ ਨੇ ਸਿਖ ਨੂ ਉਪਦੇਸ ਕੀਤਾ ਹੈ ਉਸਕਾ ਉਧਾਰ ਉਸੇ ਕਰਕੇ ਹੈ॥ ਤੁਸਾਡੇ ਗੁਰੂ ਨਾਨਕ ਜੀ ਨੇ 'ਨੌ ਜੁਗ" ਵਾਸਦੇਵ ਦਾ ਜਾਪ ਕਰਕੈ ਉਸ ਥੀ ਵਵਾ ਲੀਤਾ ਹੈ॥ ਤੇ ਨੌ ਜੁਗ ਹਰਿ ਦਾ ਜਾਪ ਕਰਕੇ ਉਸ ਥੀ ਹਾਹਾ ਲੀਤਾ ਹੈ॥ ਤੇ ਨੌ ਜੁਗ ਗੋਬਿੰਦ ਦਾ ਜਾਪੁ ਕਰਕੇ ਉਸ ਥੀ ਗਗਾ ਲੀਤਾ ਹੈ। ਤੇ ਨੌ ਜੁਗ ਰਾਮ ਦਾ ਜਾਪੁ ਕਰਕੇ ਉਸ ਥੀ ਰਾਰਾ ਲੀਤਾ ਹੈ। ਤਾ ਚਾਰ ਅੱਖਰ ਇਕੱਠੇ ਕਰਕੇ ਵਾਹਗੁਰੂ ਦਾ ਜਾਪੁ ਕੀਤਾ ਹੈ। ਤਾਂ ਛਤੀਹ ਜੁਗਾਂ ਦਾ ਫਲ ਏਨਾ ਚਹੁ ਅਖਰਾਂ ਵਿਚ ਰਖਿਆ ਹੈ॥ ਇਕ ਮਨ ਹੋ ਕੇ ਜੋ ਵਾਹਗੁਰੂ ਦਾ ਜਾਪ ਜਪਨਗੇ ਸੋ ਉਨਾ ਦਾ ਜਨਮ ਮਰਨ ਕਟੀਐਗਾ। ਤਾਂ ਉਨਾਂ ਦਾ ਸਦਾ ਸਦਾ ਵਾਹਗੁਰੂ ਦਾ ਜਾਪ ਕਰਨ ਤੇ ਉਨਾਂ ਦੇ ਕੁਲ ਦਾ ਉਧਾਰ ਹੋਇਆ॥ 70॥"[16] ਉਸ ਨੇ ਅੰਮ੍ਰਿਤਸਰ ਸਰੋਵਰ ਦੀ ਤਾਮੀਰ ਵਾਸਤੇ ਬੜੇ ਜੋਸ਼ੋ-ਖਰੋਸ਼ ਨਾਲ ਹਿੱਸਾ ਪਾਇਆ। ਉਹ ਗੁਰੂ ਅਰਜਨ ਸਾਹਿਬ ਦੀ ਆਖ਼ਰੀ ਯਾਤਰਾ ਲਾਹੌਰ ਸਮੇਂ 26 ਮਈ 1606 ਈ. ਵਿੱਚ ਨਾਲ ਹੀ ਸੀ। ਜਦੋਂ ਗੁਰੂ ਹਰਿਗੋਬਿੰਦ ਸਾਹਿਬ ਨੇ ਸਿੱਖ ਫੌਜ ਦਾ ਐਲਾਨ ਕੀਤਾ ਤਾਂ ਭਾਈ ਜੇਠਾ ਜੀ ਵੀ ਫੌਜ ਵਿਚ ਭਰਤੀ ਹੋ ਗਏ, ਜੋ ਬਾਅਦ ਵਿਚ ਆਪਣੀ ਯੋਗਤਾ ਅਨੁਸਾਰ ਪੰਜ ਮੁੱਖੀ ਸਿੱਖ ਜਰਨੈਲਾਂ ਵਿੱਚੋਂ ਇੱਕ ਸੀ। ਦੂਜੇ ਚਾਰ ਜਰਨੈਲਾਂ ਵਿੱਚੋਂ ਭਾਈ ਬਿਧੀ ਚੰਦ, ਭਾਈ ਪੈੜਾ, ਭਾਈ ਲੰਗਾਹਾ ਅਤੇ ਭਾਈ ਪਿਰਾਨਾ ਸਨ। ਬਾਅਦ ਵਿੱਚ ਭਾਈ ਜੇਠਾ ਜੀ ਨੂੰ ਛੇਵੇਂ ਨਾਨਕ ਨੇ ਦੀਵਾਨ ਵੀ ਮੁਕੱਰਰ ਕੀਤਾ। ਜਦੋਂ ਗੁਰੂ ਹਰਿਗੋਬਿੰਦ ਸਾਹਿਬ ਨੇ 31 ਦਸੰਬਰ 1613 ਈ. ਨੂੰ ਦਿੱਲੀ ਵੱਲ ਕੂਚ ਕੀਤਾ ਤਾਂ ਇਹ ਗੁਰੂ ਸਾਹਿਬ ਦੇ ਨਾਲ ਸੀ। ਰੁਹੀਲਾ ਦੀ ਜੰਗ (ਸਤੰਬਰ 27, ਅਕਤੂਬਰ 3, 1621), ਅੰਮ੍ਰਿਤਸਰ ਦੀ ਜੰਗ (31 ਅਪ੍ਰੈਲ 1634) ਅਤੇ ਮਹਿਰਾਜ ਦੀ ਜੰਗ (16 ਦਸੰਬਰ 1624) ਵਿੱਚ ਇਸ ਨੇ ਆਪਣੀ ਬਹਾਦਰੀ ਦੇ ਖੂਬ ਜੌਹਰ ਦਿਖਾਏ। ਮਹਿਰਾਜ ਦੀ ਜੰਗ ਵਿੱਚ ਕੀ ਮੁਗਲ ਸਿਪਾਹੀਆਂ ਨੂੰ ਮੌਤ ਦੇ ਘਾਟ ਉਤਾਰਿਆ ਅਤੇ ਅਖ਼ੀਰ ਮੈਦਾਨ ਜੰਗ

ਵਿੱਚ ਸ਼ਹੀਦੀ ਪ੍ਰਾਪਤ ਕੀਤੀ। 'ਗੁਰ ਬਿਲਾਸ ਪਾਤਿਸ਼ਾਹੀ ਛੇਵੀਂ'[17] ਅਨੁਸਾਰ ਭਾਈ ਜੇਠਾ ਅਤੇ ਕਾਸਮ ਬੇਗ ਦਰਮਿਆਨ ਆਮੋਸਾਹਮਣੇ ਖ਼ੂਬ ਜੰਗ ਹੋਈ, ਜਿਸ ਦੌਰਾਨ ਕਾਸਮ ਬੇਗ ਮੁਗ਼ਲ ਜਰਨੈਲ ਮਾਰਿਆ ਗਿਆ। ਸ਼ਹੀਦੀ ਸਮੇਂ ਭਾਈ ਜੇਠਾ ਜੀ ਦੀ ਉਮਰ ਵੇਡਰੀ ਸੀ।

ਗਵਾਲੀਅਰ ਕਿਲ੍ਹੇ ਵਿੱਚ ਜਦੋਂ ਗੁਰੂ ਹਰਿਗੋਬਿੰਦ ਸਾਹਿਬ ਕੈਦ ਸਨ ਤਾਂ ਬਾਬਾ ਬੁੱਢਾ ਜੀ, ਭਾਈ ਗੁਰਦਾਸ ਤੇ ਹੋਰ ਗੁਰਸਿੱਖਾਂ ਨਾਲ ਭਾਈ ਜੇਠਾ ਜੀ ਵੀ ਅਕਸਰ ਗਵਾਲੀਅਰ[18] ਆਇਆ-ਜਾਇਆ ਕਰਦੇ ਸਨ। ਗੁਰੂ ਸਾਹਿਬ ਦੀ ਰਿਹਾਈ ਤੋਂ ਬਾਅਦ ਇਹ ਗੁਰੂ ਸਾਹਿਬ ਦੇ ਨਾਲ ਹੀ ਰਿਹਾ।

## *ਭਾਈ ਪਿਰਾਗਾ*

ਭਾਈ ਪਿਰਾਗਾ (ਪਰਾਗ ਦਾਸ) ਭਾਰਗੋਵ (ਛਿੱਬਰ) ਮਹਾਤਮਾ ਗੋਤਮ ਦਾ ਪੁੱਤਰ ਸੀ, ਜੋ ਕਰਿਆਲਾ, ਜਿਹਲਮ (ਪਾਕਿਸਤਾਨ) ਦਾ ਵਾਸੀ ਸੀ। ਇਹ ਗੁਰੂ ਹਰਗੋਬਿੰਦ ਸਾਹਿਬ ਦਾ ਪ੍ਰਮੁੱਖ ਸੇਵਕ ਸੀ। ਮਹਾਤਮਾ ਗੋਤਮ ਗੁਰੂ ਅਰਜਨ ਸਾਹਿਬ ਦੇ ਸਮੇਂ ਹੀ ਸਿੱਖੀ ਪਰਿਵਾਰ ਵਿੱਚ ਸ਼ਾਮਿਲ ਹੋਇਆ। ਛੇਵੇਂ ਨਾਨਕ ਦੀਆਂ ਜੰਗਾਂ ਵਿੱਚ ਭਾਈ ਪਿਰਾਗਾ ਜੀ ਨੇ ਅਹਿਮ ਹਿੱਸਾ ਪਾਇਆ। ਰੁਹੀਲਾ ਦੀ ਜੰਗ (ਹਰਿਗੋਬਿੰਦਪੁਰ) ਵਿੱਚ 3 ਅਕਤੂਬਰ 1621 ਨੂੰ ਇਸ ਨੇ ਸ਼ਹੀਦੀ ਪ੍ਰਾਪਤ ਕੀਤੀ ਸੀ। ਇਸ ਦਾ ਪੋਤਾ ਭਾਈ ਦਰਘਾ ਮੱਲ (ਭਾਈ ਦੁਆਰਕਾ ਦਾਸ ਦਾ ਪੁੱਤਰ) ਗੁਰੂ ਹਰਿਗੋਬਿੰਦ ਸਾਹਿਬ ਦਾ ਦੀਵਾਨ ਰਿਹਾ ਅਤੇ ਇਸ ਪਦਵੀਂ ਤੇ ਗੁਰੂ ਗੋਬਿੰਦ ਸਿੰਘ ਦੇ ਸਮੇਂ ਤਕ ਰਿਹਾ।

ਭਾਈ ਪਿਰਾਗਾ ਬੜਾ ਜੰਗਜੂ ਸੂਰਬੀਰ ਸੀ, ਜਿਸ ਨੂੰ ਗੁਰੂ ਹਰਿਗੋਬਿੰਦ ਸਾਹਿਬ ਨੇ ਪੰਜ ਪ੍ਰਮੁੱਖ ਜਰਨੈਲਾਂ ਵਿੱਚ ਸ਼ਾਮਲ ਕੀਤਾ। ਭਗਵਾਨ ਦਾਸ ਘੇਰੜ ਤੇ ਕਰਮ ਚੰਦ ਨੇ ਰੁਹੀਲਾਂ ਤੇ ਜਦੋਂ ਆਚਨਕ ਹਮਲਾ ਕਰ ਦਿੱਤਾ ਤਾਂ ਭਾਈ ਪਿਰਾਗਾ ਜੀ ਨੇ ਬੜੀ ਦਲੇਰੀ ਨਾਲ ਹਮਲਵਾਰਾਂ ਦਾ ਖ਼ੂਬ ਟਾਕਰਾ ਕੀਤਾ। ਆਖ਼ਰ ਆਪ ਨੇ ਲੜਦੇ ਲੜਦੇ ਮੈਦਾਨੇ-ਜੰਗ ਵਿੱਚ ਸ਼ਹੀਦੀ ਪ੍ਰਾਪਤ ਕੀਤੀ। 'ਭੱਟ ਵਹੀ ਮੁਲਤਾਨੀ ਸਿੰਧੀ' ਵਿੱਚ ਭਾਈ ਪਿਰਾਗਾ ਜੀ ਬਾਰੇ ਵੀ ਜ਼ਿਕਰ ਆਇਆ ਹੈ।

"ਨਾਨੂ ਬੇਟਾ ਮੂਲੇ ਕਾ, ਪੋਤਾ ਰਾਉ ਕਾ, ਪੜਪੋਤਾ ਚਾਹੜ ਕਾ, ਬੰਸ ਬੀਝੇ ਕਾ, ਬੰਝਰਾਉਤ, ਸਾਲ ਸੋਲਾਂ ਸੈ ਅੱਠਤ੍ਰਾ, ਕਤੱਕ, ਪ੍ਰਵਿਸ਼ਟੇ ਤੀਜ ਕੇ ਦਿਹੁੰ, ਗਾਮ ਰੁਹੀਲ ਪਰਗਣਾ ਬਟਾਲਾ ਕੇ ਮਲ੍ਹਾਨ, ਗੁਰੂ ਕਾ ਬਚਨ ਪਾਇ ਰਤਨਾ ਬੇਟਾ ਭਗਵਾਨੇ ਕਾ, ਕਰਮਾ ਬੇਟਾ ਚੰਦੂ ਕਾ, ਬਾਸੀ ਕਲਾਨੌਰ, ਕੋ ਮਾਰ ਕੇ ਮਰਾ। ਗੈਲੋਂ, ਮਥਰਾ, ਬੇਟਾ ਭਿਖੇ ਕਾ, ਪੌਤਾ ਰਈਏ ਕਾ ਪੜਪੋਤਾ ਨਰਸੀ ਕਾ, ਬੰਸ ਭਗੀਰਥ ਕਾ, ਕੌਸ਼ਿਸ਼ ਗੋਤ੍ਰ ਗੌੜ ਬ੍ਰਾਹਮਣ, ਪਰਾਗਾ ਬੇਟਾ ਗੋਤਮ ਕਾ, ਭਾਰਗਾਵ ਗੋਤ੍ਰ, ਛਿਬੱਰ ਬ੍ਰਾਹਮਣ, ਹੋਰ ਰਣ ਜੂਝੰਤੇ ਗੁਰੂ ਕੇ ਜੋਧੇ ਸਾਮ੍ਹੇ ਮਾਥੇ ਰਣ ਮੇਂ ਜੂਝ ਕਰ ਮਰੇ।"[19]

ਭਾਈ ਦਰਘਾ ਮੱਲ ਦਾ ਪੁੱਤਰ ਭਾਈ ਧਰਮ ਚੰਦ (ਬਾਅਦ ਵਿੱਚ ਧਰਮ ਸਿੰਘ) ਮਾਰਚ

29, 1676 ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਦੀਵਾਨ ਥਾਪਿਆ ਗਿਆ ਸੀ। ਭਾਈ ਦੁਆਰਕਾ ਦਾਸ ਦਾ ਦੂਜਾ ਪੁੱਤਰ ਭਾਈ ਹੀਰਾ ਮੱਲ ਸੀ, ਜਿਸ ਦੇ ਤਿੰਨ ਪੁੱਤਰ ਭਾਈ ਮਤੀ ਦਾਸ, ਭਾਈ ਸਤੀ ਦਾਸ ਅਤੇ ਭਾਈ ਜਤੀ ਦਾਸ ਸਨ। ਭਾਈ ਮਤੀ ਦਾਸ ਤੇ ਭਾਈ ਸਤੀ ਦਾਸ ਨੂੰ 11 ਨਵੰਬਰ 1675 ਨੂੰ ਗੁਰੂ ਤੇਗ਼ ਬਹਾਦਰ ਸਾਹਿਬ ਦੇ ਨਾਲ ਦਿੱਲੀ ਦੇ ਚਾਂਦਨੀ ਚੌਕ ਵਿੱਚ ਸ਼ਹੀਦ ਕੀਤਾ ਗਿਆ ਸੀ। ਭਾਈ ਮਤੀ ਦਾਸ ਕਾਫ਼ੀ ਵਰ੍ਹੇ ਗੁਰੂ ਤੇਗ਼ ਬਹਾਦਰ ਸਾਹਿਬ ਦਾ ਦੀਵਾਨ ਵੀ ਰਿਹਾ।

'ਬੰਸਾਵਲੀ ਨਾਮਾਂ ਦਸਾ ਪਾਤਸ਼ਾਹੀਆਂ ਕਾ' ਦਾ ਲੇਖਕ ਭਾਈ ਕੇਸਰ ਸਿੰਘ ਛਿੱਬਰ, ਭਾਈ ਗੁਰਬਖ਼ਸ਼ ਸਿੰਘ ਦਰੋਗੇ ਦਾ ਪੁੱਤਰ ਅਤੇ ਦੀਵਾਨ ਧਰਮ ਸਿੰਘ ਦਾ ਪੋਤਰਾ ਸੀ। ਭਾਈ ਚੌਪਤਿ ਰਾਇ (ਸਿੰਘ) ਜਿਸ ਨੇ ਰਹਿਤਨਾਮਾ ਲਿਖਿਆ ਸੀ, ਭਾਈ ਪੈੜਾ ਦਾ ਪੁੱਤਰ ਸੀ। ਭਾਈ ਪੈੜਾ ਭਾਈ ਪਿਰਾਗ ਦਾਸ ਦਾ ਭਰਾ ਸੀ। ਭਾਈ ਪਿਰਾਗਾ ਦੇ ਵਾਰਿਸਾਂ ਨੇ ਵੀ ਗੁਰੂ ਘਰ ਦੀ ਸੇਵਾ ਬਾਖ਼ੂਬੀ ਕੀਤੀ। ਇਨ੍ਹਾਂ ਦਾ ਪੋਤਾ ਦਰਗਾਹ ਮੱਲ ਗੁਰੂ ਹਰਿ ਰਾਇ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਦੇ ਸਮੇਂ ਤੱਕ ਗੁਰੂ ਘਰ ਦਾ ਦੀਵਾਨ ਦੀ ਸੇਵਾ ਕਰਦਾ ਰਿਹਾ।

## *ਭਾਈ ਪੈੜਾ*

ਭਾਈ ਪੈੜਾ ਚੰਡਾਲੀਆ ਰਾਜਪੂਤ ਵਣਜਾਰਾ ਸੀ। ਉਹ ਗੁਰੂ ਅਰਜਨ ਸਾਹਿਬ ਦੇ ਸਮੇਂ ਹੀ ਸਿੱਖ ਬਣਿਆ। 'ਸਿੱਖਾ ਦੀ ਭਗਤਮਾਲਾ' ਅਨੁਸਾਰ ਉਹ ਇੱਕ ਵੇਰ ਗੁਰੂ ਅਰਜਨ ਸਾਹਿਬ ਦੀ ਸ਼ਰਨ ਆਪਣੇ ਇੱਕ ਸਾਥੀ ਜੇਠਾ ਸੇਠੀ ਨਾਲ ਆਇਆ ਸੀ ਅਤੇ ਕਈ ਸ਼ੰਕੇ ਦੂਰ ਕਰਵਾਏ ਸਨ। "ਪੈੜਾ ਚੰਡਾਲੀਆ ਜੇਠਾ ਸੇਠੀ ਗੁਰੂ ਅਰਜਨ ਜੀ ਦੀ ਸਰਨ ਗਏ। ਜੋ ਤੁਸਾਡਾ ਬਚਨ ਕਰਕੇ ਅਸੀਂ ਕਿਰਤ ਕਰਕੇ ਪ੍ਰਸਾਦਿ ਸਿੱਖਾਂ ਨਾਲ ਵਰਤਾਇ ਛਕਦੇ ਸਾਂ। ਤਾਂ ਅਸਾਨੂ ਬ੍ਰਾਹਮਣ ਕਹਦੇ ਹੈਣ॥ ਜੋ ਪਹਿਲੇ ਚਕੀ ਪੀਸਣ ਵਿੱਚ ਦੀ ਹੰਸਾ ਹੁੰਦੀ ਹੈ॥ ਤੇ ਬਹੁੜੋ ਉਖਲੀ ਦੇ ਕੁਟਣ ਵਿੱਚ ਤੇ ਚੁਲੇ ਦੇ ਤਾਵਣ ਵਿੱਚ ਝਾੜੂ ਦੇ ਫੇਰਣ ਕਰ ਆਟੇ ਤੇ ਛਾਣਨ ਕਰ ਜੀ ਹੰਸਾ ਹੁੰਦੀ ਹੈ॥ ਅਗੇ ਦੇ ਅਸੀਂ ਦੇਵਤਿਆਂ ਦਾ ਹੋਮੁ ਅਹੂਤੀਆਂ ਅਗਨਿ ਵਿੱਚ ਡਾਲ ਦੇਂਦੇ ਹਾਂ ਪਿੱਛੋਂ ਪਰਸਾਦਿ ਖਾਂਦੇ ਹਾਂ॥ ਤੇ ਤੁਸੀਂ ਅਹੂਤੀਆਂ ਨਹੀਂ ਕਰਦੇ ਤੁਸਾਡਾ ਪ੍ਰਸਾਦਿ ਕਿਉਂ ਕਰ ਪਵਿਤ੍ਰ ਹੁੰਦਾ ਹੈ। ਤਾਂ ਬਚਨ ਹੋਇਆ ਤੁਸੀਂ ਪ੍ਰਿਥਮੇ ਜੋ ਗ਼ਰੀਬਾਂ ਸਿੱਖਾਂ ਨੂੰ ਛਕਾਵਹੁਗੇ॥ ਤੇ ਆਪ ਭੀ ਅਰੁਦਾਸ ਕਰੇ ਕੈ ਵਾਹਗੁਰੂ ਕਾ ਨਾਲ ਲੈ ਕੇ (ਮੁਖ) ਪਾਵਹੁਗੇ ਤਾਂ ਵਾਹਗੁਰੂ ਭੀ ਤੁਸਾਡੇ ਉਪਰ ਪ੍ਰਸੰਨ ਹੋਵੇਗਾ॥ ਤੇ ਦੇਵਤੇ ਭੀ ਪ੍ਰਸੰਨ ਹੋਵਨਗੇ॥ ਮੁੱਖ ਵਿੱਚ ਅਗਨ ਦੇਵਤਾ ਵਸਤਾ ਹੈ॥ ਤੇ ਮਹਾਰਾਜ ਦਾ ਨਾਮ ਉਚਾਰਣ ਏਹੁ ਮੰਤ੍ਰ ਹੈ॥ ਤਾਂ ਤੇ ਪ੍ਰਿਥਮੇ ਨਾਰਇਣ ਚੇਤੰਨ ਸਰੀਰ ਵਿੱਚ ਹੈ ਉਹ ਭੀ ਪ੍ਰਸੰਨ ਹੁੰਦਾ ਹੈ॥ ਤੇ ਨੇਤ੍ਰਾ ਦਾ ਦੇਵਤਾ ਸੂਰਜ ਹੈ ਉਸ ਨੂੰ ਭੀ ਭਾਗ ਪਹੁੰਚਦਾ ਹੈ॥ ਤੇ ਨਾਸਕਾ ਦਾ ਦੇਵਤਾ ਅਸਨੀਂ ਕੁਮਾਰ ਹੈ॥ ਤੇ ਕੰਨਾ ਦਾ ਦੇਵਤਾ ਦਿਗਪਾਲ ਹੈਨ॥ ਤੇ ਰਸਨਾ ਦਾ ਦੇਵਤਾ ਵਰਨ ਹੈ॥ ਤੇ ਰੋਮਾ ਦਾ ਦੇਵਤਾ ਬਨਾਸਪਤੀ ਹੈ। ਤੇ ਹਥਾਂ ਦਾ ਦੇਵਤਾ ਇੰਦ੍ਰ ਹੈ॥ ਤੇ ਪੈਰਾਂ ਦਾ ਦੇਵਤਾ ਬਾਵਨ ਹੈ॥ ਤੇ ਇੰਦ੍ਰੀ ਲਿੰਙ ਦਾ ਦੇਵਤਾ ਪ੍ਰਜਾਪਾਤਿ ਹੈ॥ ਤੇ ਗੁਦਾ ਦਾ ਦੇਵਤਾ ਜਮ ਹੈ॥ ਤੁਚਾ ਦਾ ਦੇਵਤਾ ਪਵਨ ਹੈ॥ ਇਤਆਦਿਕ ਸਭੇ ਦੇਵਤੇ ਤ੍ਰਿਪਤ ਹੁੰਦੇ ਹੈਨ॥ ਤੁਸਾਂ ਅਰਦਾ (ਸ) ਕਰਕੈ ਛਕਣਾ ਸਭੇ ਵਿਗਨ ਤੁਸਾਡੇ ਨਿਵਰਤ ਹੋਵਨਗੇ॥92॥[20]

ਜਦੋਂ ਗੁਰੂ ਹਰਿਗੋਬਿੰਦ ਸਾਹਿਬ ਨੇ ਸਿੱਖ ਫ਼ੌਜ ਦਾ ਐਲਾਨ-ਨਾਮਾ ਜਾਰੀ ਕੀਤਾ ਤਾਂ ਉਹ ਆਪਣੇ ਸਾਥੀਆਂ ਸਮੇਤ ਸ਼ਾਮਲ ਹੋ ਗਿਆ ਅਤੇ ਪੰਜ ਪ੍ਰਮੁੱਖ ਜਰਨੈਲਾਂ ਵਿੱਚੋਂ ਇੱਕ ਥਾਪਿਆ ਗਿਆ।

ਬਿਧਿਆ ਪੈੜਾ ਔਰ ਪਿਰਾਣਾ। ਚੌਥੇ ਜੇਠਾ ਕਹੋ ਬਖਾਣਾ।

ਸਹਸ ਸਹਸ ਤਾਬਿਆ ਦਿਨ ਦੀਏ। ਚਾਰੋਂ ਸਿੱਖ ਸੈਨਾਨੀ ਕੀਏ ॥21 ॥[21]

ਭਾਈ ਪੈੜਾ ਨੇ ਗੁਰੂ ਹਰਿਗੋਬਿੰਦ ਸਾਹਿਬ ਦੀਆਂ ਸਾਰੀਆਂ ਜੰਗਾਂ ਵਿੱਚ ਹਿੱਸਾ ਲਿਆ। ਜਦੋਂ ਮਾਤਾ ਗੰਗਾ ਜੀ ਦਾ ਦੇਹਾਂਤ ਹੋਇਆ ਤਾਂ ਉਸ ਸਮੇਂ ਇਸ ਨੇ ਅਰਥੀ ਨੂੰ ਮੋਢਾ[22] ਵੀ ਦਿੱਤਾ ਸੀ। 13 ਅਪ੍ਰੈਲ 1634 ਵਿੱਚ ਮੁਗ਼ਲ ਫ਼ੌਜਾਂ ਵੱਲੋਂ ਅੰਮ੍ਰਿਤਸਰ ਤੇ ਹਮਲੇ ਸਮੇਂ ਇਸ ਨੇ ਬੜੀ ਦਲੇਰੀ ਨਾਲ ਆਪਣਿਆਂ ਸਾਥੀਆਂ ਸਮੇਤ ਟਾਕਰਾ ਕੀਤਾ। ਇਸੇ ਲੜਾਈ ਵਿੱਚ ਦੁਸ਼ਮਣਾਂ ਦਾ ਭਾਰੀ ਨੁਕਸਾਨ ਕਰ ਕੇ ਸ਼ਹੀਦੀ[23] ਪ੍ਰਾਪਤ ਕੀਤੀ।

## *ਭਾਈ ਸਾਧੂ*

ਭਾਈ ਸਾਧੂ, ਸਾਦੇ ਦਾ ਪੁੱਤਰ ਸੀ। ਭਾਈ ਰੂਪ ਚੰਦ ਇਸੇ ਸਾਧੂ ਦਾ ਬੇਟਾ ਸੀ। ਇਹ ਪਿੰਡ 'ਤੁਕਲਾਨੀ' ਦਾ ਰਹਿਣ ਵਾਲਾ ਸੀ। ਭਾਈ ਸਾਧੂ ਦਾ ਵਿਆਹ ਭਾਈ ਆਕਲ ਦੀ ਪੁੱਤਰੀ ਨਾਲ ਵੱਡਾਘਰ (ਫ਼ਰੀਦਕੋਟ) ਵਿੱਚ ਹੋਇਆ। ਭਾਈ ਸਾਧੂ 'ਸਖੀ ਸਰਵਰ' ਨੂੰ ਤਿਲਾਂਜਲੀ ਦੇ ਕੇ ਸਿੱਖੀ ਕਟੁੰਬ ਵਿੱਚ ਸ਼ਾਮਿਲ ਹੋ ਗਏ। ਭਾਈ ਸਾਧੂ ਛੇਵੇਂ ਨਾਨਕ ਦੇ ਦਰਸ਼ਨ ਕਰਕੇ ਬਹੁਤ ਪ੍ਰਸੰਨ ਹੁੰਦੇ ਰਹਿੰਦੇ। ਇਸ ਦੇ ਘਰ ਇੱਕ ਬੇਟਾ ਹੋਇਆ, ਜਿਸ ਦਾ ਨਾਂ ਗੁਰੂ ਹਰਿਗੋਬਿੰਦ ਸਾਹਿਬ ਨੇ 'ਰੂਪਾ' ਰਖਿਆ। ਗੁਰੂ ਸਾਹਿਬ ਨੇ ਇਸ ਨੂੰ 'ਭਾਈ' ਦੀ ਉਪਾਧੀ ਵੀ ਦਿੱਤੀ। ਇਸ ਨੂੰ ਇਤਿਹਾਸ ਵਿੱਚ 'ਰੂਪ ਚੰਦ' ਕਰ ਕੇ ਵੀ ਯਾਦ ਕੀਤਾ ਜਾਂਦਾ ਹੈ। ਭਾਈ ਰੂਪ ਚੰਦ ਨੇ ਹੀ 'ਭਾਈ ਰੂਪਾ ਪਿੰਡ' ਦਾ ਮੁੱਢ ਬੰਨਿਆ। ਇਹ ਪਿੰਡ ਅਜੋਕੇ ਰਾਮਪੁਰ ਫੂਲ ਤੋਂ 18 ਕਿਲੋਮੀਟਰ ਦੂਰ ਹੈ। ਗੁਰੂ ਹਰਿਗੋਬਿੰਦ ਸਾਹਿਬ ਨੇ 1634 ਈ. ਵਿੱਚ 'ਮਹਿਰਾਜ ਦੀ ਜੰਗ' ਤੋਂ ਬਾਅਦ ਇਨ੍ਹਾਂ ਦੇ ਘਰ ਚਰਨ ਪਾਏ ਸਨ। ਭਾਈ ਰੂਪ ਚੰਦ ਦੇ ਘਰ ਦੋ ਪੁੱਤਰ ਹੋਏ, ਜੋ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਬੜੇ ਵਿਸ਼ਵਾਸੀ ਸੇਵਾਦਾਰ ਹੋ ਨਿਬੜੇ। ਸਿੱਖ ਧਰਮ ਦੀਆਂ ਨਾਮਵਰ ਸ਼ਖ਼ਸੀਅਤਾਂ ਭਾਈ ਅਰਜਨ ਸਿੰਘ ਅਤੇ ਭਾਈ ਅਰਦਮਣ ਸਿੰਘ ਬਾਗੜੀਆਂ, ਇਸੇ ਖ਼ਾਨਦਾਨ ਨਾਲ ਸੰਬੰਧ ਰੱਖਦੇ ਸਨ। 'ਗੁਰਬਿਲਾਸ ਪਾਤਸ਼ਾਹੀ੬'[24] ਦੇ ਅਧਿਆਇ ੧੯ ਵਿੱਚ ਇਸੇ ਭਾਈ ਸਾਧੂ ਬਾਰੇ ਵਿੱਸਥਾਰ ਨਾਲ ਚਾਨਣਾ ਪਾਇਆ ਗਿਆ ਹੈ। ਇਨ੍ਹਾਂ ਦੇ ਪ੍ਰਵਾਰ ਕੋਲ ਗੁਰੂ ਸਾਹਿਬ ਦੀਆਂ ਬੇਸ਼ਕੀਮਤੀ ਪਵਿੱਤਰ ਨਿਸ਼ਾਨੀਆਂ ਪਈਆਂ ਹਨ।

## *ਭਾਈ ਚੂਹੜ*

ਭਾਈ ਚੂਹੜ, ਚਉਝੜੂ (ਛੁਜਾਰ) ਲਖਨਉ ਦਾ ਰਹਿਣ ਵਾਲਾ ਪ੍ਰਸਿੱਧ ਸਿੱਖ, ਗੁਰੂ ਹਰਿਗੋਬਿੰਦ ਸਾਹਿਬ ਦਾ ਨਿਸ਼ਕਾਮ ਸੇਵਕ ਸੀ। ਭਾਈ ਗੁਰਦਾਸ ਜੀ ਨੇ ਵੀ ਇਸ ਬਾਰੇ ਲਿਖਿਆ ਹੈ :

'ਚੂਹੜ ਚਉਝੜ ਲਖਣਉ ਗੁਰਮੁਖਿ ਅਨਦਿਨੁ ਨਾਮ ਵਖਾਣੀ'[25]

ਗੁਰੂ ਸਾਹਿਬ ਨੇ ਇਸ ਨੂੰ ਭਗਤੀ, ਨਿਮਰਤਾ, ਸੰਗਤਿ, ਸੇਵਾ ਆਦਿ ਬਾਰੇ ਵਿਸਥਾਰ ਨਾਲ ਸਮਝਾਇਆ ਸੀ। ਇਹ ਹਰ ਸਮੇਂ ਗੁਰੂ ਦਾ ਜਾਪ ਜਪਦਾ ਰਹਿੰਦਾ ਸੀ। 'ਸਿੱਖਾਂ ਦੀ ਭਗਤਮਾਲਾ' ਵਿੱਚ ਇਸ ਦਾ ਉਲੇਖ ਇੰਵ ਆਇਆ ਹੈ। "ਭਾਈ ਚੂਹੜ ਚਉਂਝੜ ਲਖਣਉ ਰਹਿੰਦਾ ਸੀ ਤੇ ਅਠੇ ਪਹਰ ਟੁਰਦਿਆਂ, ਫਿਰਦਿਆਂ ਕੰਮ ਕਰਦਿਆਂ ਵਾਹਗੁਰੁ ਦਾ ਨਾਮ ਜਪਦਾ ਰਹੇ॥ ਸਾਹਿਬ ਛੇਵੀਂ ਪਾਤਸ਼ਾਹੀ ਉਸ ਪ੍ਰਸ਼ਨ ਕੀਤਾ॥ ਸਚੇ ਪਾਤਸ਼ਾਹ ਸਿਖੀ ਦਾ ਮੂਲ ਕਿਆ ਹੈ॥ ਤਾਂ ਬਚਨ ਹੋਇਆ ਮਨਿ ਨੀਵਾ॥ ਸਿੱਖੀ ਦੇ ਦਾਸ ਕਉਂਣ ਹੈਨ ਤਾਂ ਬਚਨ ਹੋਇਆ ਸੇਵਾ ਟਹਿਲ॥ ਸਿੱਖੀ ਦੇ ਪੁਤ੍ਰ ਕੌਣ ਹੈ ਨਿ॥ ਬਚਨ ਇਹ ਸਿਖੀ ਦਾ ਫ਼ਲੁ ਹੈ॥ ॥ ਜਿਸ ਨੇ ਜਗਤ ਨੂੰ ਝੂਠਾ ਜਾਤਾ ਹੈ ਤੇ ਪਰਮਾਤਮਾ ਸਤਿ ਜਾਤਾ ਹੈ ਸੋਈ ਸਿੱਖ ਹੈ॥ 44 ॥"[26]

ਭਾਈ ਚੂਹੜ ਇੱਕ ਵੇਰ ਆਪਣੇ ਸਾਥੀਆਂ ਸਾਈਂ ਦਿਤੇ, ਲਾਲਾ ਸੇਠੀ ਤੇ ਭਾਈ ਨਿਹਾਲੂ ਨਾਲ ਗੁਰੂ ਅਰਜਨ ਸਾਹਿਬ ਕੋਲ ਜਾ ਕੇ 'ਸ਼ਬਦ' ਬਾਰੇ ਗਿਆਨ ਪ੍ਰਾਪਤ ਕੀਤਾ। "ਭਾਈ ਚੂਹੜ ਤੇ ਸਾਈਂ ਦਿੱਤੇ, ਲਾਲ ਸੇਠੀ ਤੇ ਭਾਈ ਨਿਹਾਲੂ ਗੁਰੂ ਅਰਜਨ ਜੀ ਦੀ ਸਰਨ ਆਏ॥ ਤੇ ਸ਼ਬਦ ਨੂੰ ਲਿਵ ਲਾਇ ਕੇ ਗਾਵਨ॥ ਤੇ ਗਿਆਨ ਕਰਨ ਲਿਵ ਲਾਇ ਕੇ॥ ਜਿਸ ਸਮੇਂ ਵੀਚਾਰ ਕਰਨ ਸਭਣਾ ਦੇ ਮਨ ਕੋਮਲ ਹੋ ਜਾਵਨ ਉਨ੍ਹਾਂ ਦੀ ਛਾਇਆ ਸਭਣਾ ਤੇ ਪੇ ਜਾਵੇ॥ ਮਹਾਂ ਖੋਟੇ ਭੀ ਖਰੇ ਹੋ ਜਾਵਨ ਤਾਂ ਬਤਨ ਹੋਇਆ ਭਾਈ ਭਲੀਆਂ ਕਰਤੂਤਾਂ ਕੀਤੀਆਂ॥ ਚਾਹੀਦੀਆਂ ਹੈਨ॥ ਜੈਸਾ ਮੁਖੋ ਪੜਦਾ ਹੈ ਤੇਈਆਂ ਕਰਤੂਤਾਂ ਕਰਦਾ ਹੈ ਤਾਂ ਉਸਦੀ ਛਾਇਆ ਸਭਣਾਂ ਪਰ ਪੈ ਜਾਂਦੀ ਹੈ। ਪਹਿਲੇ ਦੇ ਜੜ ਅੰਦਰ ਜੰਮੈ ਤਾ ਉਪਰ ਹੋਵੈ ਛਾਉਂ॥ ਤਾਂ ਤੇ ਜੋ ਪੜਕੇ ਆਪ ਨਹੀਂ ਕਮਾਵਦੇ ਉਨ੍ਹਾਂ ਛਾਇਆ ਨਹੀਂ ਪਉਂਦੀ॥96॥[27]

## *ਭਾਈ ਲੰਗਾਹਾ*

ਭਾਈ ਲੰਗਾਹਾ ਚੌਧਰੀ ਢਿਲੋਂ ਜ਼ਾਤ ਨਾਲ ਸੰਬੰਧਤ ਸੀ। ਇਸ ਦਾ ਪਿੰਡ 'ਨਾਨੋਕੇ' ਪਟੀ ਵਿੱਚ ਆਉਂਦਾ ਸੀ। ਇਹ ਗੁਰੂ ਅਰਜਨ ਜੀ ਅਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਖ਼ਾਸ ਸਿੱਖਾਂ ਵਿੱਚ ਸ਼ੁਮਾਰ ਹੁੰਦਾ ਸੀ।

"ਐਸੇ ਕਹਿ ਗੁਰ ਕੀਨੁ ਪਯਾਨਾ। ਸਾਥਿ ਸਿੱਖ ਲੈ ਕੇ ਪਾਂਚ ਸੁਜਾਨਾ।
ਤਿਨ ਕੇ ਨਾਮ ਸੁਨੋ ਮਨੁ ਲਾਈ। ਬਿਧੀਆਂ , ਪੈੜਾ, ਜੇਠਾ, ਭਾਈ॥ 213॥
ਲੰਗਾਹ, ਪਿਰਾਣਾ, ਪਾਂਚੋ ਭਏ। ਗੁਰੂ ਅਰਜਨ ਸੰਗਿ ਅਪਨੇ ਲਏ॥
ਸੁਧਾ ਸਰੋਵਰ ਮੱਜਨ ਕੀਨੋ। ਪੁਨਿ ਦਰਬਾਰ ਦਰਸੁ ਕਰਿ ਲੀਨੋ॥ 214॥"[28]

ਭਾਈ ਲੰਗਾਹਾ ਇੱਕ ਵੇਰ ਭਾਈ ਲਾਲ ਨੂੰ ਨਾਲ ਲੈ ਕੇ ਗੁਰੂ ਅਰਜਨ ਸਾਹਿਬ ਕੋਲ ਅੰਮ੍ਰਿਤਸਰ ਦੀ ਉਸਾਰੀ ਸਮੇਂ ਆਇਆ ਸੀ। 'ਸਿੱਖਾਂ ਦੀ ਭਗਤਮਾਲਾ'[29] ਵਿੱਚ ਉਲੇਖ ਆਉਂਦਾ ਹੈ, "ਭਾਈ ਲਾਲ ਤੇ ਲੰਗਾਹ ਚੌਧਰੀ ਪਟੀ ਦੇ ਢਿਲੋਂ ਜਾਤ ਦੇ ਹੈਸਨ ਗੁਰੂ ਅਰਜਨ

ਦੀ ਦੇ ਹਜ਼ੂਰ ਆਏ॥ ਤਬ ਅੰਮ੍ਰਿਤਸਰ ਤਯਾਰ ਹੁੰਦਾ ਸੀ॥ ਤਾਂ ਉਨ੍ਹਾਂ ਆਪਣੀ ਪ੍ਰੀਤ ਨਾਲ ਸਾਥ ਹੀ ਮਾਇਆ ਲਾਵਨ ਸਾਥ ਹੀ ਆਪ ਸਰੀਰ ਕਰਕੇ ਕਾਰ ਦੀ ਸੇਵਾ ਕਰਨ॥ ਤਾਂ ਬਚਨ ਹੋਇਆ ਜੋ ਇਕ ਪੋਟ ਕਾਰ ਦੀ ਕੱਢੇਗਾ ਉਸਦਾ ਉਧਾਰ ਹੋਵੇਗਾ ਜੋ ਗਡ ਮਾਤ੍ਰ ਗਾਰ ਕੱਢੇਗਾ ਉਸਦੇ ਸਭ ਕੁਲਾਂ ਦਾ ਉਧਾਰੁ ਹੋਵੈਗਾ। ਜੋ ਪਉੜੀਆਂ ਦੇ ਉਸਾਰਨ ਦਾ ਉਦਮ ਕਰੇ ਉਸਦੀ ਗੁਰਾਂ ਤੇ ਦਰ ਅਬਚੁਲ ਨੀਵ ਉਸਰੇਗੀ॥ ਇਹ ਅੰਮ੍ਰਿਤਸਰ ਮੈ ਮਾਨ ਸਰੋਵਰ ਕੀਤਾ ਹੈ। ਤੇ ਹਰਿਮੰਦਰ ਜੀ ਮੈ ਜਹਾਜੁ ਕੀਤਾ ਹੈ॥ ਜੋ ਇਸ਼ਨਾਨ ਕਰੇਗਾ ਉਸਦੇ ਪਿਛਲੇ ਪਾਪ ਕਟੀਅਨਗੇ॥ ਤੇ ਜੋ ਸ਼ਬਦ ਨੂੰ ਸੁਣ ਕੇ ਮਨਿ ਵਿੱਚ ਵਸਾਵੈਗਾ ਉਸਦੇ ਅਗੇ ਪਾਪਾਂ ਦੀ ਸਰਦਾ ਹਟ ਜਾਵੈਗੀ ਤੇ ਗਿਆਨ ਨੂੰ ਪ੍ਰਾਪਤ ਹੋ ਕੇ ਜੀਵਨ ਮੁਕਤਿ ਹੋ ਵਰਤੈਗਾ। ਤੇ ਭਾਈ ਲਾਲ ਤੇ ਲੰਗਾਹੁ ਢਿਲੋ ਤੇ ਹੋਰ ਸਭ ਮਸੰਦਾ ਤੇ ਸਭਨਾ ਦੇਸਾਂ ਦੇ ਸਿਖਾਂ ਜਿਸ ਜਿਸ ਉਦਮ ਕੀਤਾ ਹੈ ਸੋ ਸਭਦਾ ਦਾ ਉਧਾਰ ਹੋਵੈਗਾ॥ ਤੇ ਬਚਨ ਹੋਆ॥ ਤੇਰੇ ਉਦਮ ਕਰੇਦਿਆਂ ਮਨ ਵਿੱਚ ਨਿਰਮਲ ਹੋਆ ਤੇਰੇ ਹਰਿ ਮਾਰਗ ਚਲਿਦਿਆਂ ਭਰਮ ਸਗਲਾ ਖੋਇਆ॥ ਨਾਮ ਨਿਧਾਨ ਸਤਗੁਰੂ ਦਿੜਾਇਆ ਮਿਟ ਗਏ ਸਗੱਲ ਰੋਗਾ ਜੀ। ਤਿਸ ਦਾ ਵੀਚਾਰ॥ ਜੋ ਅੰਮ੍ਰਿਤਸਰ ਜੀ ਦੇ ਮਾਰਗ ਤੁਰ ਆਵਨ ਦਾ ਅਥਵਾ ਬਣਾਵਣ ਦਾ ਉਦਮ ਕਰਨਗੇ। ਤਾਂ ਉਨ੍ਹਾਂ ਦੇ ਅੰਤਹਕਰਨ ਸੁਧ ਹੋਵਨਗੇ। ਤੇ ਜੋ ਗੁਰੂ ਕੇ ਮਾਰਗ ਅੰਮ੍ਰਿਤਸਰ ਦੇ ਤੁਰਨ ਆਵਨ ਦਾ ਅਥਵਾ ਗੁਰੂ ਦੇ ਵਚਨਾਂ ਉਪਰ ਤੁਰਨ ਦਾ ਉਦਮ ਕਰਨਗੇ ਤਾਂ ਉਨ੍ਹਾਂ ਦਾ ਭਰਮ ਦੂਰ ਹੋਵੈਗਾ॥ ਬਹੁੜੋ ਵਾਹਗੁਰੂ ਕਾ ਨਾਮੁ ਸਭਣਾਂ ਨਿਧਾਂ ਦਾ ਘਰ ਹੈ। ਹੋਰ ਨਿਧਾ ਏਥੇ ਹੀ ਰਹਦੀਆਂ ਹੈਨ॥ ਤੇ ਏਹੁ ਨਾਮ ਜੀਉ ਕੇ ਨਾਲ ਨਿਭਦਾ ਹੈ॥ ਜੋ ਏਹੁ ਸਤਿਗੁਰਾਂ ਤੇ ਪਾਈਦਾ ਹੈ॥ ਤਾਂ ਤੇ ਅਗਿਆਨ ਰੂਪੀ ਰੋਗੁ ਮਿਟ ਜਾਂਦਾ ਹੈ। ਸੋਗ ਭੀ ਦੂਰ ਹੋਂਦਾ॥ 76॥"

ਗੁਰੂ ਹਰਿਗੋਬਿੰਦ ਸਾਹਿਬ ਨੇ ਭਾਈ ਲੰਗਾਹਾ ਨੂੰ ਗੁਰੂ ਰਾਮਦਾਸ ਧਰਮਸ਼ਾਲਾ ਲਾਹੌਰ ਦਾ ਮਹੰਤ ਥਾਪੇ ਕੇ ਧਰਮ ਪ੍ਰਚਾਰ ਦੀ ਸੇਵਾ ਬਖਸ਼ੀ। ਭਾਈ ਲੰਗਾਹਾ ਦੀ ਸੇਵਾ ਬਾਰੇ 'ਗੁਰਬਿਲਾਸ ਪਾਤਸ਼ਾਹੀ੬'[30] ਵਿੱਚ ਵਿੱਸਥਾਰ ਨਾਲ ਵਰਨਣ ਆਇਆ ਹੈ।

ਉਹ ਗੁਰੂ ਹਰਿਗੋਬਿੰਦ ਸਾਹਿਬ ਵੱਲੋਂ ਥਾਪੇ ਪੰਜ ਸਿੱਖ ਜਰਨੈਲਾਂ ਵਿੱਚੋਂ ਇੱਕ ਸੀ, ਜਿਸ ਨੇ ਬੜੀ ਬਹਾਦਰੀ ਨਾਲ ਫ਼ਤਹਿ ਯਾਬੀਆਂ ਪਾਈਆਂ ਅਤੇ ਅਨੇਕਾਂ ਮੁਗਲ ਸਿਪਾਹੀਆਂ ਨੂੰ ਮੌਤ ਦੇ ਘਾਟ ਉਤਾਰਿਆ। ਭਾਈ ਲੰਗਾਹਾ ਹਮੇਸ਼ਾ ਗੁਰੂ ਚਰਨ ਕਵਲਾਂ ਨਾਲ ਚੰਬੜ ਗਿਆ[31] ਅਤੇ ਗੁਰੂ ਸਾਹਿਬ ਨੂੰ ਆਖਿਆ ਤੁਹਾਡੀ ਕ੍ਰਿਪਾ ਨਾਲ ਸਾਰੇ ਦੁਖ ਦੂਰ ਰਹਿੰਦੇ ਹਨ ਅਤੇ ਸਦਾ ਹੀ ਸੁਖ ਮਿਲਿਆ ਹੈ।

## *ਭਾਈ ਜੋਧ ਰਾਇ*

ਭਾਈ ਜੋਧ ਰਾਇ ਧਾਲੀਵਾਲ, ਸ਼ਾਹ ਉਮਰ ਦਾ ਬੇਟਾ ਅਤੇ ਮਿੱਠਾ ਮਹਿਰ ਦਾ ਪੋਤਾ ਸੀ। ਉਹ ਦੀਨ ਕਾਂਗੜ (ਲੁਧਿਆਣਾ) ਦਾ ਮੁੱਖੀ ਸੀ। ਉਸ ਨੇ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਸਿੱਖ ਧਰਮ ਵਿੱਚ ਪ੍ਰਵੇਸ਼ ਕੀਤਾ। ਉਸ ਕੋਲ 500 ਘੋੜ ਸਵਾਰ ਫ਼ੌਜ ਸੀ। ਭਾਈ ਜੋਧ

ਰਾਇ ਨੇ ਦਸੰਬਰ 1634 ਈ. ਵਿੱਚ ਗੁਰੂ ਸਾਹਿਬ ਵੱਲੋਂ ਮਹਿਰਾਜ ਦੀ ਜੰਗ ਵਿੱਚ ਭਾਗ ਲਿਆ। ਉਹ ਬੜੀ ਬਹਾਦਰੀ ਨਾਲ ਲੜਿਆ ਅਤੇ ਮੁਗ਼ਲ ਫ਼ੌਜ ਦੇ ਪ੍ਰਮੁੱਖ ਜਰਨੈਲ ਕਮਰ ਬੇਗ ਅਤੇ ਹੋਰ ਫ਼ੌਜੀਆਂ ਨੂੰ ਮੌਤ ਦੇ ਘਾਟ ਉਤਾਰਿਆ। ਭਾਈ ਜੋਧ ਰਾਇ ਇਸ ਜੰਗ ਵਿੱਚ ਆਪ ਵੀ ਜ਼ਖ਼ਮੀ ਹੋਇਆ। 'ਗੁਰਬਿਲਾਸ ਪਾਤਸ਼ਾਹੀ੬' ਵਿੱਚ ਭਾਈ ਜੋਧ ਰਾਇ ਬਾਰੇ ਵਿਸਥਾਰ ਨਾਲ ਉਲੇਖ ਕੀਤਾ ਗਿਆ ਹੈ।

" ਰਾਇ ਜੋਧ ਸ੍ਰੀ ਗੁਰੂ ਕੇ ਪਦਪੰਕਜ਼ ਲਪਟਾਇ।
ਕੰਬਰ ਸਪਤ ਹਜ਼ਾਰ ਯੁਤ ਤੋਰ ਕ੍ਰਿਪਾ ਪ੍ਰਭ ਘਾਇ॥ 545॥

............................................................................

ਜਾਵਤ ਅਰਿ ਬਹੁਤ ਹਨ ਡਾਰੇ। ਜਾਟ ਭ੍ਰਿਖੀ ਜਿਮ ਕਾਟ ਸੁਧਾਰੇ।
ਜੋਧਰਾਇ ਬਿਧੀਆ ਪੁਨਿ ਧਾਯੋ। ਤੀਨੋ ਮਿਲਿ ਬਡ ਜੁੱਧ ਮਚਾਯੋ॥ 644॥

............................................................................

ਮਲਕਜਾਤੀ ਬਿਧੀ ਏ ਕੀਯੋ ਰਾਇਜੋਧ ਜੁਧ ਭਾਰ।
ਲਾਗੇ ਛਤ ਗੁਰੂ ਦ੍ਰਿਸ਼ਟਿ ਧਰਿ ਤਤਛਿਨ ਦਏ ਨਿਵਾਰ॥ 8॥
ਛਤਨ ਠੌਰ ਨਿਜ ਸੈਨ ਨਿਹਾਰੀ। ਬਿਸਮੈ ਭਈ ਜੋਧ ਕੀ ਨਾਰੀ।
ਰਾਇਜੋਧ ਸਭ ਬਾਤ ਸੁਣਾਈ॥ ਜੈਸ ਗੁਰੂ ਬਲ ਜੁਧ ਮਚਾਈ॥ 38॥

............................................................................

ਸਾਧੂ ਰੂਪ ਚੰਦ ਸੁਖੁ ਪਾਏ। ਲੈ ਆਇਸ਼ ਪੁਰ ਓਰ ਸਿਧਾਏ॥
ਰਾਇ ਜੋਧ ਰਹਿ ਸੰਗਿ ਸਿਧਾਵੋ। ਪਦ ਪੰਕਜ਼ ਕੀ ਸੇਵ ਕਰਾਵੋ॥ 45॥[32]

ਇਸ ਮਹਾਨ ਯੋਧੇ ਦੀ ਲਾਸਾਨੀ ਬਹਾਦਰੀ ਨੇ ਦੁਸ਼ਮਣਾਂ ਦੇ ਦੰਦ ਖੱਟੇ ਕੀਤੇ। ਇਸ ਨੇ ਆਪਣੀ ਧਰਮ ਪਤਨੀ ਦੇ ਉਪਦੇਸ਼ਾਂ ਤੋਂ ਸਿੱਖੀ ਧਾਰਨ ਕੀਤੀ। 'ਗੁਰੂਸਰ ਦੇ ਜੰਗ' ਵਿੱਚ ਆਪਣੀ ਭਾਰੀ ਫੌਜ਼ ਲੈ ਕੇ ਸਹਾਇਤਾ ਕੀਤੀ ਸੀ।

ਜੰਗ ਤੋਂ ਬਾਅਦ ਗੁਰੂ ਹਰਿਗੋਬਿੰਦ ਸਾਹਿਬ ਉਸ ਨੂੰ ਮਿਲੇ ਅਤੇ ਤਿੰਨ ਦਿਨ ਉਸ ਦੇ ਘਰ ਦੀਨਾਂ ਕਾਂਗੜ ਵਿੱਚ ਰਹੇ। ਜਦੋਂ 21 ਦਸੰਬਰ,1705 ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਚਮਕੌਰ ਤੋਂ ਦੀਨਾ ਕਾਂਗੜ ਆਏ, ਤਾਂ ਭਾਈ ਜੋਧ ਰਾਇ ਦੇ ਪੋਤਿਆ ਰਾਇ ਸ਼ਮੀਰ, ਰਾਇ ਲਖ਼ਮੀਰ ਅਤੇ ਤਖਤ ਮੱਲ ਨੇ ਗੁਰੂ ਸਾਹਿਬ ਨੂੰ ਬੜੇ ਪਿਆਰ ਤੇ ਸਤਿਕਾਰ ਨਾਲ ਖ਼ੁਸ਼-ਆਮਦੀਦ ਆਖੀ ਅਤੇ ਤਹਿ-ਦਿਲੋਂ ਸੇਵਾ ਕੀਤੀ। ਗੁਰੂ ਸਾਹਿਬ ਦੀ ਫ਼ੇਰੀ ਦੀ ਯਾਦ ਵਿੱਚ 'ਗੁਰਦੁਆਰਾ ਲੋਹਗੜ੍ਹ' ਬਣਾਇਆ ਗਿਆ ਹੈ।

## *ਭਾਈ ਨਿਹਾਲੂ*

ਭਾਈ ਨਿਹਾਲੂ ਧੀਰ ਜਾਤ ਨਾਲ ਸੰਬੰਧਤ ਰੱਖਦਾ ਸੀ। ਇਹ ਗੁਰੂ ਅਰਜਨ ਸਾਹਿਬ ਦੇ ਸਮੇਂ ਸਿੱਖ ਧਰਮ ਵਿੱਚ ਸ਼ਾਮਲ ਹੋਇਆ। ਬਾਅਦ ਵਿੱਚ ਇਹ ਗੁਰੂ ਹਰਿਗੋਬਿੰਦ ਸਾਹਿਬ ਦੀ ਸੇਵਾ ਵਿੱਚ ਹਾਜ਼ਰ ਰਿਹਾ। ਗੁਰੂ ਅਰਜਨ ਸਾਹਿਬ ਦੇ ਸਮੇਂ ਇੱਕ ਵਿਸ਼ਵਾਸੀ ਨਿਸ਼ਕਾਮ ਸੇਵਕ ਮੰਨਿਆ ਜਾਂਦਾ ਸੀ।

ਭਾਈ ਨਿਹਾਲੂ ਇੱਕ ਵੇਰ ਆਪਣੇ ਸਾਥੀ ਭਾਈ ਨਿਵਲੀ ਨਾਲ ਗੁਰੂ ਹਰਿਗੋਬਿੰਦ ਸਾਹਿਬ ਦੀ ਸ਼ਰਨ ਆਇਆ। ਸਿੱਖਾਂ ਦੀ ਭਗਤਮਾਲਾਂ' ਵਿੱਚ ਜ਼ਿਕਰ ਆਉਂਦਾ ਹੈ। "ਭਾਈ ਨਿਵਲੀ ਭਾਈ ਨਿਹਾਲੂ ਗੁਰੂ ਹਰਿਗੋਬਿੰਦ ਜੀ ਦੀ ਸਰਨਿ ਆਏ ਅਸਾਡਾ ਉਧਾਰ ਹੋਵੈ॥ ਬਚਨ ਹੋਇਆ ਜੈਸੇ ਕਾਸਟ ਮੈ ਅਗਨ ਹੁੰਤੀ ਹੈ॥ ਤੇ ਮਥੈ ਬਿਨਾ ਨਿਕਸਤੀ ਨਹੀ॥ ਤੇ ਕਾਸਟ ਨੂੰ ਸੇਕ ਭੀ ਨਹੀਂ ਲਗਤਾ॥ ਤੇ ਮਥਨ ਵਾਲੇ ਬੈਠ ਕੇ ਮਥਦੇ ਹੈਨ॥ ਤੇ ਅਗਮ ਪ੍ਰਤਖ ਹੋਇ ਕੇ ਸਭ ਕਾਸਟ ਅਗਨਿ ਹੋ ਜਾਤੀ ਹੈ॥ ਤੇ ਦੁਧ ਵਿੱਚ ਘ੍ਰਿਤ ਹੈ ਪਰ ਸੰਜਮ ਨਾਲ ਮਥਕੇ ਘੀਉ ਨਿਕਸਤਾ ਹੈ॥ ਤੈਸੇ ਪਾਠ ਸਬਦ ਦੇ ਕਰ ਪੁੰਨ ਹੁੰਦਾ ਹੈ॥ ਪਰ ਗਿਆਨ ਨਹੀਂ ਪ੍ਰਾਪਤਿ ਹੁੰਦਾ ਤੇ ਵੀਚਾਰ ਕਰਨੇ (ਤੇ) ਗਿਆਨ ਪ੍ਰਕਾਸਤਾ ਹੈ॥ ਤਾਂ ਭਾਈ ਨਿਵਲਾ ਤੇ ਨਿਹਾਲੂ ਗ੍ਰੰਥ ਜੀ ਦੀ ਕਥਾ ਕਰਨ॥ ਜੋ ਸ੍ਰੋਧਾ ਸੁਧਾਕਰ ਕਰਕੈ ਸੁਣੇ ਸਭਣਾ ਦੇ ਮਨ ਵਿੱਚ ਭੈ ਆਵੇ॥ ਤੇ ਗੁਰਮਤਿ ਪ੍ਰਾਪਤ ਹੋਵੈ॥ ਤੇ ਹੋਰ ਭੀ ਜੋ ਉਨ੍ਹਾਂ ਦੀ ਕਥਾ ਸੁਣੇ ਸੋਈ ਮੁਕਤਿ ਹੋਵੈ॥ 131॥"[33]

ਗੁਰੂ ਹਰਿਗੋਬਿੰਦ ਸਾਹਿਬ ਵੱਲੋਂ ਸਿੱਖ ਫ਼ੌਜ ਦੇ ਐਲਾਨ ਨਾਮੇਂ ਸਮੇਂ ਹੀ ਭਾਈ ਨਿਹਾਲੂ ਵੀ ਗੁਰੂ ਦੀ ਫ਼ੌਜ ਵਿੱਚ ਭਰਤੀ ਹੋ ਗਿਆ ਸੀ। ਹਰ ਕਿਸਮ ਦੇ ਹਥਿਆਰ ਚਲਾਉਣ ਵਿੱਚ ਮੁਹਾਰਤ ਹਾਸਲ ਕਰ ਲਈ ਸੀ। ਇਹ ਕਈ ਵੇਰ ਪੰਜ ਪ੍ਰਮੁੱਖ ਸਿੱਖਾਂ ਵਿੱਚ ਵੀ ਸ਼ਾਮਲ ਰਿਹਾ ਹੈ।

ਤਿਤ ਪਾਂਚੇ ਕੇ ਨਾਮ ਸੁਨਾਇ। ਕਿਸ਼ਨਾ, ਤੀਰਥ, ਤਖਤੁ, ਗਾਇ।
ਨਿਹਾਲੂ, ਔਰ ਤਿਲੋਕਾ ਜਾਨੋ। ਦਯਾ ਸਿੰਧੁ ਗੁਰ ਪ੍ਰੇਮੀ ਮਾਨੋ॥ 22॥[34]

'ਗੁਰੂ ਕੇ ਚੱਕ' ਤੇ ਜਦੋਂ ਮੁਗ਼ਲ ਫ਼ੌਜਾਂ ਨੇ 13 ਅਪ੍ਰੈਲ 1634 ਵਿੱਚ ਹਮਲ ਕੀਤਾ ਗਿਆ ਤਾਂ ਭਾਈ ਨਿਹਾਲੂ ਹਰਾਵਲ ਦਸਤੇ ਵਜੋਂ ਸ਼ਾਮਲ ਹੋਇਆ। ਕਈ ਮੁਗ਼ਲ ਸਿਪਾਹੀਆਂ ਨੂੰ ਮਾਰ ਕੇ ਆਪ ਵੀ ਸ਼ਹੀਦੀ ਪ੍ਰਾਪਤ ਕੀਤੀ।

ਨਿਹਾਲੂ ਤਖਤ ਏ ਬਡ ਸੂਰੇ, ਮੋਹਨ ਗੁਪਾਲਾ ਪ੍ਰਣ ਕੇ ਪੂਰੇ।
ਏ ਮਮ ਤੇਰਹ ਸੂਰ ਅਪਾਰੇ, ਮਮ ਨਿਮਿਤ ਇਹ ਸੁਰਗ ਸਿਧਾਰੇ॥ 14॥[35]

## *ਭਾਈ ਭਾਨਾ*

ਭਾਈ ਭਾਨਾ ਪ੍ਰਯਾਗ, ਇਲਾਹਬਾਦ (ਉੱਤਰ ਪ੍ਰਦੇਸ਼) ਦੇ ਰਹਿਣ ਵਾਲੇ ਸਨ। ਉਹ ਛੇਵੇਂ ਪਾਤਿਸ਼ਾਹ ਦਾ ਸਮਰਪਤਿ ਸਿੱਖ ਸੀ ਅਤੇ ਬੜਾ ਆਤਮ ਗਿਆਨੀ ਵੀ ਸੀ। ਮਹਾਨ ਯੋਧਾ

ਹੋਣ ਦੇ ਨਾਤੇ ਉਸ ਨੇ ਗੁਰੂ ਸਾਹਿਬ ਦੀਆਂ ਜੰਗਾਂ ਵਿੱਚ ਬੜੀ ਬਹਾਦਰੀ ਦੇ ਜੌਹਰ ਦਿਖਾਏ ਸਨ। ਇਕ ਵਾਰ ਉਸ ਨੇ ਗੁਰੂ ਸਾਹਿਬ ਤੋਂ ਆਤਮ ਅਨੰਦ ਦੀ ਜੁਗਤ ਪੁੱਛੀ, ਤਾਂ ਗੁਰੂ ਸਾਹਿਬ ਨੇ ਕਿਹਾ ਕਿ ਭਗਤੀ ਤੇ ਸਤਿਵਾਦੀ ਰਹਿਣ ਦਾ ਪੰਧ ਹੀ ਮਨੁੱਖ ਨੂੰ ਆਤਮਕ ਆਨੰਦ ਦਾ ਭਾਗੀ ਬਣਾਉਂਦਾ ਹੈ। 'ਸਿੱਖਾਂ ਦੀ ਭਗਤਮਾਲਾ' ਵਿੱਚ ਭਾਈ ਭਾਨੂ ਬਾਰੇ ਉਲੇਖ ਆਇਆ ਹੈ " ਭਾਈ ਭਾਨਾ ਸਨਮੁੱਖ ਸਿੱਖ ਪਿਰਾਗ ਵਿੱਚ ਰਹਦਾ ਸੀ॥ ਸੋ ਛੇਵੀ ਪਾਤਸ਼ਾਹੀ ਪਾਸ ਪ੍ਰਸ਼ਨ ਕੀਤਾ॥ ਜੋ ਮੇਰਾ ਕਲਿਆਣ ਕਰੋ॥ ਤਾਂ ਬਚਨ ਹੋਇਆ ਸਦਾ ਵਾਹਗੁਰੂ ਦਾ ਭਜਨ ਕਰਨਾ॥ ਤੇ ਧਰਮ ਦੀ ਕਿਰਤ ਕਰਨੀ॥ ਤਾਂ ਉਸ ਕਹਿਆ ਸਚੇ ਪਾਤਸ਼ਾਹ ਕਈ ਕਹਦੇ ਹੈਨ ਜੋ ਬਾਰੰਬਾਰ ਕਿਸੇ ਨੂੰ ਬੁਲਾਵਦਾ ਹੈ ਸੋ ਤਾਂ ਉਸ ਉਪਰ ਖਿਝਦਾ ਹੈ। ਤੁਸੀਂ ਜੋ ਬਾਰੰਬਰ ਰਾਮ ਦਾ ਨਾਮ ਕਹਦੇ ਹੋ ਤਾਂ ਤੁਸਾਨੂੰ ਕਿਆ ਫਲ ਹੋਵੈਗੋ॥ ਤਾ ਬਚਨ ਹੋਇਆ ਜੈਸੇ ਕੋਈ ਆਜਿਹਾ ਹੋਵੈ॥ ਤਾ ਵੈਰੀ ਉਸ ਨੂ ਦੁਖ ਦੇਂਦੇ ਹੈਨ। ਤੇ ਉਹ ਰਾਜੇ ਦਾ ਨਾਮ ਲੈ ਕਰ ਪੁਕਾਰਦਾ ਹੈ। ਤਾ ਪ੍ਰਿਥਮੈ ਵੈਰੀ ਆਪ ਹੀ ਭੈ ਕਰ ਛਡਿ ਦੇਂਦੇ ਹੈਨ। ਨਹੀ ਤਾਂ ਹੋਰ ਰਾਜੇ ਦਾ ਕੋਈ ਨਉਂਕਰ ਸੁਣਦਾ ਹੈ ਤਾਂ ਗਰੀਬ ਨੂੰ ਛਡਾਇ ਲੈਂਦੇ ਹੈਨ। ਜਾ ਰਾਜੇ ਦੇ ਨਿਕਟਿ ਜਾਂਦੇ ਹੈਨ ਤਾਂ ਰਾਜਾ ਉਸ ਨੂੰ ਛੁਡਾਇ ਲੈਂਦਾ ਹੈ। ਤੈਸੇ ਜੋ ਪੁਰਖ ਕਾਮ ਕਰੋਧ ਵੈਰੀਆ ਥੀ ਭੈਮਾਨ ਹੋਇ ਕੈ ਮਹਾਰਾਜ ਦਾ ਨਾਮ ਉਚਾਰਨ ਕਰਦਾ ਹੈ॥ ਤਾਂ ਪਾਪ ਉਸ ਨੂੰ ਤਿਆਗ ਕਰ ਜਾਂਦੇ ਹੈਨ। ਨਹੀਂ ਤਾਂ ਸੰਤਾਂ ਨੂੰ ਮਿਲਦਾ ਹੈ ਉਹ ਉਨ੍ਹਾਂ ਨੂੰ ਨਿਹਚਾ ਦੇ ਕੇ ਪਾਪਾ ਥੀ ਨਿਸਤਾਰਾ ਕਰਦਾ ॥ ਤੁਸਾਂ ਤਰਕੀਆਂ ਨਿੰਦਕਾ ਦੇ ਕਹੇ ਨਾਮ ਦਾ ਤਿਆਗ ਨਹੀ ਕਰਨਾ॥ ਜੋ ਫਲ ਬਿਰਛ ਦੇ ਵਿੱਚ ਰਸ ਸਦਾ ਲੈਂਦੇ ਹਨ। ਸੋ ਪਰਪਕ ਹੋ ਕੇ ਸਭ ਮਿਠੇ ਹੁੰਦੇ ਹੈਨ॥ ਤੇ ਜੋ ਅੰਧੀ ਕਰ ਫਲ ਗਿੜਦਾ ਹੋਵੈ ਸੋ ਗੀਦਾ ਹੋ ਜਾਂਦਾ ਹੈ॥ ਤੈਸੇ ਜੋ ਸਿੱਖ ਸਬਦ ਨੂ ਤੇ ਨਾਮ ਨੂ ਨਿਤ ਉਚਾਰਣ ਦੇ ਸ੍ਵਨ ਕਰਦੇ ਹੈਨ ਸੋ ਪਰਪਕ ਗਿਆਨੀ ਤੇ ਮਿੱਠੇ ਹੋ ਜਾਂਦੇ ਹੈਨ ਤੇ ਜੋ ਨਿੰਦਕਾ ਦੇ ਵਚਨੁ ਸੁਣਕੇ ਨਾਮ ਨੁ ਛੱਡਦੇ ਹੈਨਿ॥ ਸੋ ਜਨਮ ਮਰਨ ਨੂ ਪ੍ਰਾਪਤਿ ਹੁੰਦੇ ਹਨ॥ 45 ॥"[36]

## *ਭਾਈ ਝੰਡਾ*

ਭਾਈ ਝੰਡਾ ਦਾ ਜਨਮ 1637 ਈ. ਨੂੰ ਕੱਥੂ ਨੰਗਲ ਵਿਖੇ ਭਾਈ ਸਰਵਣ ਦੇ ਘਰ ਹੋਇਆ। ਇਹ ਭਾਈ ਭਾਨਾ ਦੇ ਪੋਤਰੇ ਸਨ। ਇਸ ਭਾਈ ਝੰਡੇ ਬਾਬਦ 'ਗੁਰਬਿਲਾਸ ਪਾਤਸ਼ਾਹੀ ੬' ਵਿਚ ਉਲੇਖ ਆਉਂਦਾ ਹੈ :

"ਭੇਟਾ ਗੁਰ ਨਾਨਕ ਸੋਂ ਹੋਈ। ਸਾਹਿਬ ਬੁੱਢਾ ਸਭਿ ਦੁਖ ਖੋਈ॥
ਗੁਰੂ ਨਾਨਕ ਸਮ ਮੰਤ੍ਰ ਸੁ ਦੇਵੈ। ਉਪਜਸੋ ਸੁਤ ਭਾਗੀ ਸੁਖ ਲੇਵੈ॥ ੭੩੧॥
ਤਿਹ ਸੁਤ ਭਾਨਾ ਜਾਨੁ ਉਪਜਯੋ ਉਪਜਯਾ ਔਰ ਸੁਨਿ।
ਸਾਹਿਬ ਸ੍ਵਨ ਬਖਾਨ ਚਤੁਰ ਜਲਾਲ ਹੁਇ॥ ੭੩੨॥
ਸਾਹਿਬ ਝੰਡਾ ਪੰਜਵੇ ਹੁਇ ਹੈ ਜਗ ਸਸਕੇਤ।
ਸਾਹਿਬ ਗੁਰਦਿੱਤਾ ਖਸ਼ਟਮੋ ਉਪਜੈ ਭਵਨਿਧਿ ਸੇਤ॥ ੭੩੩॥"[37]

ਭਾਈ ਝੰਡਾ ਬਾਰੇ ਹੀ ਫ਼ਾਰਸੀ ਦੀ ਪੁਰਾਣੀ ਪੁਸਤਕ 'ਦਬਿਸਤਾਨੇ-ਮੁਜ਼ਾਹਿਬ' ਦੇ ਲੇਖਕ ਮੋਬਿੱਦ ਜ਼ੁਲਫਕਾਰ ਅਰਦਸਤਾਨੀ ਸਾਸਨੀ ਨੇ ਬੜੇ ਸੋਹਣੇ ਢੰਗ ਨਾਲ ਜ਼ਿਕਰ ਕੀਤਾ ਹੈ ਕਿ ਝੰਡੇ ਦੇ ਹੁਕਮ ਮੰਨਣ ਵਿਚ ਕੋਈ ਹੋਰ ਸਾਨੀ ਨਹੀਂ। ਇਕ ਵਾਰ ਛੇਵੇਂ ਪਾਤਸ਼ਾਹੀ ਸੈਰ ਕਰਦੇ ਹੋਏ ਸੁਭਾਵਿਕ ਹੀ ਭਾਈ ਝੰਡੇ ਨੂੰ ਆਖਿਆ ਕਿ ਇਥੇ ਠਹਿਰੋ, ਗੁਰੂ ਸਾਹਿਬ ਬਾਗ ਦੇ ਦੂਜੇ ਰਾਹ ਮਹਿਲਾਂ ਨੂੰ ਚਲੇ ਗਏ। ਭਾਈ ਝੰਡਾ ਤਿੰਨ ਦਿਨ ਅਡੋਲ ਉਥੇ ਹੀ ਖੜ੍ਹਾ ਰਿਹਾ। ਪਤਾ ਲੱਗਣ ਤੇ ਗੁਰੂ ਸਾਹਿਬ ਨੇ ਉਸ ਥਾਂ ਤੋਂ ਬੁਲਾਇਆ।

## *ਭਾਈ ਅਲਮਸਤ*

ਭਾਈ ਅਲਮਸਤ ਦਾ ਜਨਮ 26 ਅਗਸਤ, 1553 ਈ. ਨੂੰ ਭਾਈ ਹਰੀਦੱਤ, ਗੌੜ ਬ੍ਰਾਹਮਣ ਦੇ ਘਰ ਸ੍ਰੀਨਗਰ (ਕਸ਼ਮੀਰ) ਵਿੱਚ ਹੋਇਆ। 1574 ਈ. ਵਿੱਚ ਅਲਮਸਤ ਜੀ ਡੇਰਾ ਬਾਬਾ ਨਾਨਕ ਗਏ ਅਤੇ ਉਥੇ ਸ੍ਰੀ ਚੰਦ ਜੀ ਦੇ ਚੇਲੇ ਬਣ ਗਏ। ਭਾਈ ਗੁਰਦਿੱਤਾ ਜੀ (ਜੋ ਸ੍ਰੀ ਚੰਦ ਜੀ ਦੇ ਉਦਾਸੀ ਡੇਰੇ ਦੇ ਮੁਖੀ ਰਹੇ) ਨੇ ਉਸ ਨੂੰ ਪੂਰਬੀ ਪਾਸੇ ਦਾ ਸਿੱਖ ਪ੍ਰਚਾਰਕ ਥਾਪਿਆ। ਉਹ ਜਗੱਨਾਥਪੁਰੀ ਵੀ ਪੁੱਜਿਆ, ਜਿਥੇ ਉਸ ਨੇ (ਗੁਰਦੁਆਰਾ ਗੰਗੂ ਮੱਲ) ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਬਣਵਾਇਆ। 1633 ਈ. ਵਿੱਚ ਉਹ ਨਾਨਕਮਤਾ (ਪਹਿਲਾਂ ਗੋਰਖ ਮਤਾ) ਗਿਆ, ਜਿੱਥੇ ਮੁਕਾਮੀ ਯੋਗੀਆਂ ਨੇ ਗੁਰੂ ਨਾਨਕ ਸਾਹਿਬ ਦੇ ਤਵਾਰੀਖੀ 'ਪਿੱਪਲ ਦੇ ਦਰੱਖ਼ਤ' ਨੂੰ ਅੱਗ ਲਾ ਦਿੱਤੀ ਅਤੇ ਇਸ ਦੇ ਡੇਰੇ ਨੂੰ ਢਾਹ-ਢੇਰੀ ਕਰ ਕੇ ਉਸ ਥਾਂ ਆਪ ਕਾਬਜ਼ ਹੋ ਗਏ। ਇਹ ਖ਼ਬਰ ਜਦੋਂ ਗੁਰੂ ਹਰਿਗੋਬਿੰਦ ਸਾਹਿਬ ਤੱਕ ਪੁੱਜੀ ਤਾਂ ਉਹ ਆਪ ਆਪਣੇ ਪੰਜ ਸੌ ਸਿੱਖ ਘੋੜ ਸਵਾਰਾਂ ਨਾਲ ਜੂਨ 1634 ਨੂੰ ਨਾਨਕ ਮਤੇ ਪੁੱਜੇ ਅਤੇ ਸਿੱਧਾਂ ਨੂੰ ਸੋਧਾ ਲਾਇਆ। ਗੁਰੂ ਸਾਹਿਬ ਨੇ ਆਪਣੇ ਹੱਥਾਂ ਨਾਲ ਧੁਖ ਰਹੇ 'ਪਿੱਪਲ ਦੇ ਦਰੱਖਤ' ਤੇ ਪਾਣੀ ਵਿੱਚ ਕੇਸਰ ਪਾ ਕੇ ਛਿੱਟੇ ਮਾਰੇ, ਤਾਂ ਪਿੱਪਲ ਹਰਾ-ਭਰਾ ਹੋ ਗਿਆ।

ਇਨ੍ਹਾਂ ਨੂੰ ਭਾਈ 'ਕਮਾਲੀਆਂ', 'ਗੋਦੜੀਆਂ' ਅਤੇ 'ਅਲੂ' ਨਾਵਾਂ ਨਾਲ ਵੀ ਯਾਦ ਕੀਤਾ ਜਾਂਦਾ ਹੈ।

"ਨਾਨਕ ਮਤਿ ਜਾਵੈ ਗੁਰੂ ਅਲਮਸਤ ਇਛ ਫਲ ਪਾਇ॥ ੨॥
ਅਲਮਸਤ ਕੋਨ ਪ੍ਰਭ ਕਯਾ ਦੁਖੁ ਭਯੋ। ਨਾਨਕ ਮਤੇ ਕੈਸ ਵਹੁ ਗਯੋ।
ਨਾਨਕਮਤਾ ਕਾਹ ਕੋ ਥਾਨ। ਕਾ ਹਿਤੁ ਸ੍ਰੀ ਗੁਰ ਕੀਨ ਪਯਾਨ॥ ੩॥

..........................................................................

ਅਲਮਸਤ ਗਾਥ ਭਾਖੋ ਸੁਨਿ ਲੀਜੈ। ਅਪਨੋ ਚਿਤ ਇਕਾਗਰ ਕੀਜੈ॥ ੫॥
ਕਮਲੀਆ ਪ੍ਰਿਥਮੇ ਨਾਮੁ ਤਿਹ ਗੁਰ ਨਾਨਕ ਢਿਗ ਜਾਇ।
ਕਰਤਾਰਪੁਰ ਬੈਠੇ ਪ੍ਰਭੂ ਰਾਵੀ ਤਟ ਸੁਖ ਪਾਇ॥ ੬॥"[38]

ਭਾਈ ਅਲਮਸਤ ਜੀ ਬਾਰੇ ਅਧਿਆਇ ੯ ਦੇ ਅੰਕਾਂ 309, 310, 311 ਅਤੇ 319 ਤੇ ਵੀ ਵਿਸਥਾਰ ਨਾਲ ਉਲੇਖ ਕੀਤਾ ਗਿਆ ਹੈ।

ਭਾਈ ਅਲਮਸਤ[39] ਜੀ ਦਾ ਦਿਹਾਂਤ ਨਾਨਕਮਤੇ ਵਿੱਚ 1643 ਨੂੰ ਹੋਇਆ। ਇਨ੍ਹਾਂ ਦਾ ਛੋਟਾ ਭਾਈ ਬਾਲੂ ਹਸਨਾ ਸੀ।

## *ਭਾਈ ਬਾਲੂ ਹਸਨਾ*

ਭਾਈ ਬਾਲੂ ਹਸਨਾ ਦਾ ਜਨਮ 13 ਨਵੰਬਰ 1564 ਨੂੰ ਭਾਈ ਹਰਦਿੱਤ ਦੇ ਘਰ ਸ੍ਰੀਨਗਰ (ਕਸ਼ਮੀਰ) ਵਿੱਚ ਹੋਇਆ। ਉਨ੍ਹਾਂ ਦਾ ਹਰ ਸਮੇਂ 'ਹੱਸਦਾ ਚਿਹਰਾ' ਹੁੰਦਾ ਸੀ। ਕਹਿੰਦੇ ਹਨ, ਜਦੋਂ ਬਾਲੂ ਹਸਨਾ ਜੀ ਨੂੰ ਉਦਾਸੀ ਚੋਲਾ ਪਹਿਨਾਇਆ ਗਿਆ ਤਾਂ ਉਹ ਖਿੜ ਖਿੜਾ ਕੇ ਹੱਸ ਪਏ, ਜਿਸ ਕਾਰਨ ਗੁਰੂ ਸਾਹਿਬ ਨੇ ਉਸ ਦਾ ਨਾਂ ਹੀ 'ਹਸਨਾ' ਰੱਖ ਲਿਆ। ਉਹ ਗੁਰੂ ਸਾਹਿਬ ਦੇ ਘੋੜਿਆਂ ਦਾ ਪ੍ਰਬੰਧਕੀ ਕੰਮ ਕਰਦਾ ਸੀ। ਬਾਬਾ ਗੁਰਦਿੱਤਾ ਜੀ ਨੇ ਇਸ ਨੂੰ ਬਾਅਦ ਵਿੱਚ ਪੋਠੋਹਾਰ ਦੇ ਇਲਾਕੇ ਦਾ ਪ੍ਰਚਾਰਕ ਥਾਪਿਆ। ਇਸ ਨੇ ਬੜੇ ਸਿਦਕ ਅਤੇ ਮਸਮੂੰਮ ਇਰਾਦੇ ਨਾਲ ਸਿੱਖੀ ਪ੍ਰਚਾਰ ਕੀਤਾ। ਅਜੋਕੇ ਦੌਰ ਵਿੱਚ ਉਦਾਸੀਆਂ[40] ਨੂੰ ਅਸਿੱਖ ਦੇ ਜ਼ੁਮਰੇ ਵਿੱਚ ਪਾਇਆ ਗਿਆ ਹੈ।

ਜੂਨ 1656 ਨੂੰ ਜਦੋਂ ਗੁਰੂ ਤੇਗ ਬਹਾਦਰ ਸਾਹਿਬ ਲੰਮੀ ਪ੍ਰਚਾਰ ਯਾਤਰਾ ਲਈ ਗਏ ਤਾਂ ਇਹ ਵੀ ਗੁਰੂ ਸਾਹਿਬ ਨਾਲ ਹਮਸਫ਼ਰ ਸੀ। ਬਾਲੂ ਹਸਨਾ ਜੀ ਦਾ ਦਿਹਾਂਤ ਪਿਸ਼ਾਵਰ ਵਿੱਚ ਹੋਇਆ (ਕਈ ਸੋਮੇ ਦਿਹਾਂਤ ਦੇਹਰਾਦੂਨ ਲਿੱਖਦੇ ਹਨ)। ਇਨ੍ਹਾਂ ਦੇ ਕੁੱਝ ਪ੍ਰਮੁੱਖ ਉਦਾਸੀ ਸਾਧੂਆਂ ਨੇ ਗੁਰਮਤਿ ਦਾ ਪ੍ਰਚਾਰ ਵੀ ਕੀਤਾ, ਜਿਨ੍ਹਾਂ ਵਿੱਚ ਗੋਦੜੀ ਦਾਸ, ਲਾਲ ਦਾਸ, ਰੂਪ ਥਲ, ਸੇਵਾ ਦਾਸ, ਜਾਦੋ ਰਾਇ, ਦਰਯਾਈ, ਪੂਰਨ ਦਾਸ, ਬੁੱਢਾ ਜੀ, ਪ੍ਰਮੇਸ਼ਵਰ ਦਾਸ ਆਦਿ ਵਰਨਣਯੋਗ ਹਨ। ਇਨ੍ਹਾਂ ਵਿਚੋਂ ਲਾਲ ਦਾਸ ਸਿੰਘ ਸਜ ਕੇ ਮਹਿਲਾਕ ਸਿੰਘ ਕਹਿਲਾਇਆ, ਜਿਸ ਨੇ ਬਾਅਦ ਵਿੱਚ ਇਕ 'ਰਹਿਤਨਾਮਾ'[41] ਵੀ ਲਿਖਿਆ ਸੀ। 'ਮਹਿਮਾ ਪ੍ਰਕਾਸ਼' (ਵਾਰਤਕ)[42] ਵਿੱਚ ਸਾਖੀ 92 ਵਿੱਚ ਜ਼ਿਕਰ ਹੈ।

ਜੋਧ ਰਾਇ (ਬਾਅਦ ਵਿੱਚ ਜਾਦੋ ਸਿੰਘ) ਲੱਖੀ ਜੰਗਲ ਦੇ ਕਵੀ ਦਰਬਾਰ ਵਿੱਚ ਹਾਜ਼ਰ ਸੀ। ਇਹ ਸਿੰਘ ਮੁਕਤਸਰ ਦੀ ਜੰਗ 1705 ਵਿੱਚ ਸ਼ਹੀਦ ਹੋਇਆ। ਭਾਈ ਬਾਲੂ ਹਸਨਾ ਦੀ ਯਾਦਗਾਰ 8 ਅਪ੍ਰੈਲ 1741 ਵਿੱਚ ਦੇਹਰਾਦੂਨ ਵਿੱਚ ਕਾਇਮ ਕੀਤੀ ਗਈ ਸੀ।

## *ਭਾਈ ਗੋਇੰਦਾ*

ਭਾਈ ਗੋਇੰਦਾ (ਗੋਂਦਾ) ਜੀ ਦਾ ਜਨਮ ਕਸ਼ਮੀਰ ਦੇ ਇੱਕ ਖੱਤਰੀ ਦੇ ਘਰ ਵਿੱਚ 1569 ਈ.[43] ਨੂੰ ਹੋਇਆ। ਇਹ 1634 ਈ. ਵਿੱਚ ਬਾਬਾ ਗੁਰਦਿੱਤਾ ਜੀ ਦੇ ਚੇਲੇ ਬਣੇ ਅਤੇ ਤੀਜੇ ਧੂਣੇ ਦੇ ਮੁੱਖੀ ਪ੍ਰਸਿੱਧ ਹੋਏ। ਇਸ ਨੇ ਜਲੰਧਰ, ਫਿਲੌਰ ਆਦਿ ਥਾਵਾਂ 'ਤੇ ਜਾ ਕੇ ਗੁਰਮਤਿ ਦਾ ਪ੍ਰਚਾਰ ਕੀਤਾ। ਇਨ੍ਹਾਂ ਦਾ ਦੇਹਾਂਤ ਫਿਲੌਰ ਵਿੱਚ 1649[44] ਨੂੰ ਹੋਇਆ। ਇਸ ਧੂਣੇ ਦੇ ਕਈ ਪ੍ਰਸਿੱਧ ਉਦਾਸੀ ਹੋਏ ਜਿਵੇਂ ਕਮਲਨੈਨ, ਗੁਰਮੁਖੀਆ, ਸੁਰਤ ਰਾਮ, ਰਾਮ ਸਰੂਪ, ਨੰਦ ਲਾਲ ਸੋਹਣਾ, ਸੰਤ ਰਾਮ, ਚਿੰਤਾਮਣੀ ਆਦਿ। ਨੰਦ ਲਾਲ ਸੋਹਣਾ ਦੇ ਪੁੱਤਰ ਮੀਹਾਂ ਸਾਹਿਬ ਦੇ ਨਾਮ ਹੇਠ 'ਬਖਸ਼ਿਸ਼ ਮੀਹਾਂ ਸ਼ਾਹੀਏ'[45] ਪ੍ਰਚਲਤ ਹੋਈ।

## ਭਾਈ ਫੂਲ ਸ਼ਾਹ

ਭਾਈ ਫੂਲ ਸ਼ਾਹ ਦਾ ਜਨਮ 1563 ਈ.[46] ਨੂੰ ਕਸ਼ਮੀਰ ਦੇ ਇੱਕ ਖੱਤਰੀ ਘਰ ਵਿੱਚ ਹੋਇਆ। ਇਹ ਭਾਈ ਗੋਇੰਦਾ ਦਾ ਛੋਟਾ ਭਾਈ ਸੀ। 1631 ਈ. ਵਿਚ ਇਹ ਬਾਬਾ ਗੁਰਦਿੱਤਾ ਜੀ ਦਾ ਚੇਲਾ ਬਣਿਆ ਅਤੇ ਚੌਥੇ ਧੂਣੇ ਦਾ ਮੁੱਖੀ ਕਰ ਕੇ ਪ੍ਰਸਿੱਧ ਹੋਇਆ। ਇਹ ਬਾਲੂ ਹਸਨਾਂ ਵਾਂਗ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਬਾਰ ਵਿੱਚ ਨਿਸ਼ਕਾਮ ਸੇਵਾ ਕਰਦਾ ਸੀ। ਇਸ ਦੇ ਪ੍ਰਚਾਰ ਦਾ ਮੁੱਖ ਕੇਂਦਰ ਦੁਆਬੇ ਦਾ ਇਲਾਕਾ ਰਿਹਾ। ਫੂਲ ਸ਼ਾਹ ਦਾ ਦੇਹਾਂਤ ਬਹਾਦੁਰਪੁਰ (ਜ਼ਿਲਾ ਹੁਸ਼ਿਆਰਪੁਰ) ਵਿੱਚ 1673 ਈ. ਵਿੱਚ ਹੋਇਆ। ਇਹ ਵੱਡਾ ਕਰਨੀ ਵਾਲਾ ਸਾਧੂ ਹੋਇਆ ਹੈ। ਇਸ ਦੇ ਗੁਰਮਤਿ ਪ੍ਰਚਾਰ ਦਾ ਕੇਂਦਰ ਮੁੱਖ ਤੌਰ 'ਤੇ 'ਦੁਆਬੇ'[47] ਦਾ ਇਲਾਕਾ ਰਿਹਾ। ਇਸ ਤੋਂ ਬਾਅਦ ਇਸ ਧੂਣੇ ਦਾ ਪ੍ਰਮੁੱਖ ਪ੍ਰਚਾਰਕ ਚਰਨ ਸ਼ਾਹ ਹੋਏ ਹਨ।

## ਭਾਈ ਜ਼ਾਨੀ ਸ਼ਾਹ

ਭਾਈ ਜ਼ਾਨੀ ਸ਼ਾਹ ਕਸ਼ਮੀਰੀ ਮੁਸਲਮਾਨ ਸੀ ਅਤੇ ਤਾਲੀਮ-ਯਾਫ਼ਤਾ ਸੀ। ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਸਿੱਖ ਧਰਮ ਵਿੱਚ ਆਇਆ। ਰੂਹਾਨੀ ਰਹਿਬਰ ਦੀ ਤਲਾਸ਼ ਵਿੱਚ ਕਾਫ਼ੀ ਵਰ੍ਹੇ ਘੁੰਮਦਾ ਰਿਹਾ, ਆਖ਼ਰ ਇਕ ਕਸ਼ਮੀਰੀ ਮੁਸਲਮਾਨ ਭਾਈ ਖਵਾਜਾ[48] ਦੀ ਤਾਕੀਦ ਮੰਨ ਕੇ ਗੁਰੂ ਸਾਹਿਬ ਦੇ ਦਰਬਾਰ ਆਇਆ ਅਤੇ ਖੁੱਲ੍ਹ ਕੇ ਧਾਰਮਿਕ ਵਿਚਾਰਾਂ ਕੀਤੀਆਂ। ਗੁਰੂ ਸਾਹਿਬ ਦਾ ਰੂਹਾਨੀ ਚਿਹਰਾ ਅਤੇ ਵਿਚਾਰਾਂ ਸੁਣ ਕੇ ਨਿਹਾਲ ਹੋਇਆ ਅਤੇ ਆਖਿਆ "ਮੈਨੂੰ ਸੱਚਾ ਰਹਿਬਰ ਮਿਲ ਗਿਆ ਹੈ"। ਇਹ ਗੁਰੂ ਸਾਹਿਬ ਦੇ ਘੋੜਿਆਂ ਦੀ ਸੇਵਾ ਵੀ ਕਰਦਾ ਸੀ। ਗੁਰੂ ਸਾਹਿਬ ਨੇ ਇਸ ਨੂੰ ਪਰਖਣ ਲਈ ਇੱਕ ਵੇਰਾਂ ਦਰਿਆ ਵਿੱਚ ਛਾਲ[49] ਮਾਰਨ ਲਈ ਆਖਿਆ। ਇਸ ਦਰਿਆ ਵਿੱਚ ਛਾਲ ਮਾਰ ਦਿੱਤੀ, ਪਰ ਗੁਰੂ ਸਾਹਿਬ ਦੇ ਬਚਨ ਪਾ ਕੇ ਸਿੱਖਾਂ ਇਸ ਨੂੰ ਬਾਹਰ ਕੱਢ ਲਿਆਂਦਾ। ਇਹ ਸਿੱਖ ਧਰਮ ਵਿੱਚ ਸ਼ਾਮਲ ਹੋ ਕੇ ਕਾਫ਼ੀ ਸਮੇਂ ਤੱਕ ਸਿੱਖੀ ਪ੍ਰਚਾਰ ਕਰਦਾ ਰਿਹਾ।

'ਮਹਿਮਾ ਪ੍ਰਕਾਸ਼ (ਵਾਰਤਕ)'[50] ਵਿੱਚ ਇਸ ਸੰਬੰਧੀ ਉਲੇਖ ਆਇਆ ਹੈ, "ਖੁਆਜਾ ਟਹਲੀਆ ਸਤਿਗੁਰ ਜੀ ਕੇ ਘੋੜੇ ਕਾ ਥਾ। ਤਿਸ ਕੋ ਸਾਹਿਬ ਕੇ ਚਰਨੋਂ ਕਾ ਸਦਕਾ ਰਬ ਕੇ ਰਾਹ ਕੀ ਖਬਰ ਥੀ। ਜੁਜਾਨੀ ਨਾਮੇ ਸਯਦ ਥੇ। ਰਬ ਕੀ ਤਲਬ ਰਾਖਤੇ। ਤਲਾਇਸ ਕਰਤੇ ਫਿਰਤੇ ਥੇ। ਕਹੀ ਖਾਤਰ ਜਮਾ ਨਾ ਹੋਵੇ ਤਾਂ ਖਾਜੇ ਕੋ ਮਿਲੇ। ਜੋ ਕਿਸੀ ਤਰ੍ਹਾਂ ਸਤਿਗੁਰ ਮਤਿ ਹਮਾਰੇ ਸਿਰ ਪਰ ਹਾਥ ਰਖੇ। ਤਬ ਖਾਜੇ ਕਹਾ-ਤੁਮ ਦਰਵਾਜੇ ਕੀ ਸੇਵਨਾ ਕਰੋ। ਮੇਹਰ ਕਰੇਂਗੇ ਤੋ ਸਭ ਮਨੋਰਥ ਪੂਰਨ ਹੋਵੇਗੇ। ਤਬ ਜਾਨੀ ਸਾਹਿਬ ਕੇ ਦਰਵਾਜੇ ਕੇ ਆਗੇ ਆਇ ਬੈਠਾ। ਧੂਆ ਲਗਾਇਆ। ਸਾਹਿਬ ਕੇ ਖਬਰ ਭਈ ਆ ਗਿਆ ਭਈ, ਜੁ ਕੁਛ ਮਾਂਗਤਾ ਸੋ ਇਸ ਕੋ ਦੇ ਕਰ ਬਿਦਾ ਕਰੋ। ਤਬ ਜਾਨੀ ਕੋ ਟਹਲੀਉ ਨੇ ਕਹਾ– ਇਛਾ ਹੋਇ ਸੋ ਲੀਜੀਏ। ਜਾਨੀ ਨੇ ਕਹਾ ਜੁ ਹਮ ਕੋ ਕੁਛ ਨਹੀਂ ਚਾਹੀਦਾ। ਤਲਬ ਰਬ ਕੀ ਹੈ। ਸਾਹਿਬ ਦੀਦਾਰ ਦੇ ਤਬ ਪੂਰਨ ਹੋਇ। ਏਹੀ ਬਾਤ ਸਾਹ ਕੋ ਟਹਲੀਉ ਨੇ ਕਹ ਸੁਨਾਈ ਤਾਂ ਸਤਿਗੁਰ ਨੇ ਬਚਨ ਕੀਆ– ਮੈ ਉਨ ਕੋ ਦਰਸਨ ਨਾ ਦੇਵੋਗਾ। ਬਲਕਿ ਦਰਵਾਜੇ ਕੋ ਚਨ ਲੇਵਹੁ। ਦੂਸਰੇ ਦਰਵਾਜੇ ਆਵੇ

ਜਾਵੇਗਾ। ਤਬ ਦਰਵਾਜਾ ਚਿਣ ਲੀਆ। ਜਾਨੀ ਜੀ ਬਹੁਤ ਕਾਲ ਬੈਠੇ ਰਹੇ। ਤਬ ਕਿਸੀ ਹਜੂਰ ਚਰਚਾ ਜਾਨੀ ਸਾਹਿਬ ਕੇ ਦਰਸ਼ਨ ਕੋ ਚਾਹਤਾ ਹੈ। ਫਿਰ ਆਗਿਆ ਹੋਈ। ਜੋ ਵਾਹੁ ਜਾਨੀ ਕੋ ਕਹੋ। ਜੋ ਹਮਾਰੇ ਦਰਸਨ ਕੋ ਚਾਹਤਾ ਹੈ। ਤੋ ਜਾਇ ਕਰ ਦਰਯਾਉ ਮੇ ਪੜੇ। ਸਿਖਾਂ ਨੇ ਇਸੀ ਤਰਾਂ ਜਾਨੀ ਜੀ ਕੋ ਕਹਾ। ਸੁਨਤੇ ਹੀ ਬਚਨ ਉਸੀ ਸਮੇਂ ਉਠ ਕਰ ਜਾਇ ਦਰਯਾਉ ਕੋ ਕੂਦ ਪੜੇ। ਸਾਹਿਬ ਸੁਨਾ। ਬਚਨ ਹੋਇਆ— ਨਿਕਾਲ ਲਿਆਵਹੁ। ਸਿਖੋ ਨਦੀ ਸੋ ਨਿਕਾਲ ਫਿਰ ਆਸਨ ਪਰ ਆਨ ਬਠਾਇਆ। ਸਤਿਗੁਰ ਸੁਨ ਕਰ ਜਾਨੀ ਪਰ ਬਹੁਤ ਖੁਸ਼ ਭਏ। ਆਗਿਆ ਹੁਈ ਜੋ ਦਵਰਾਜਾ ਬੰਦ ਕੀਆ ਥਾ ਤਿਸ ਕੋ ਖੋਲ ਕਰ ਸਤਿਗੁਰ ਜੀ ਉਸੀ ਦਰਵਾਜੇ ਕੇ ਰਾਹ ਬਾਹਰ ਆਏ। ਸਤਗੁਰ ਜਾਨੀ ਜੀ ਕੋ ਦਰਸਨ ਦੀਆ। ਅਪਨੇ ਸੇਵਕ ਦਾ ਪ੍ਰਨ ਪੂਰਨ ਕੀਆ। ਜਾਨੀ ਕੇ ਮਨ ਕੀ ਇਛਾ ਪੂਰਨ ਭਈ। ਅਰ ਫਕੀਰੀ ਕਾ ਦਰਜਾ ਮਿਲਾ। ਅਰ ਸਤਿਗੁਰ ਜੀ ਨੇ ਖੁਆਜਾ ਜਾਨੀ ਕਹ ਬੁਲਾਇਆ। ਕਹਾ ਜੋ ਤੁਮਾਰੀ ਕਮਾਈ ਕਬੂਲ ਪਈ। ਤੁਮ ਹਜੂਰ ਮੇ ਦਰਸਨ ਕੀਆ ਕਰੋ। ਹੋਰ ਟਹਲ ਸਭ ਹੋਈ। ਭਜਨ ਮਿਲਾ। ਜਾਨੀ ਜੀ ਕੀ ਸਾਖੀ ਪੂਰਨ ਹੋਈ।93"

## *ਭਾਈ ਕੀਰਤੀਆ*

ਭਾਈ ਕੀਰਤੀਆ ਦਾ ਜਨਮ ਗੋਲਾਟੀਆਂ ਖੁਰਦ[51] (ਸਿਆਲਕੋਟ) ਵਿੱਚ ਹੋਇਆ। ਇਹ ਗੁਰੂ ਹਰਿਗੋਬਿੰਦ ਸਾਹਿਬ ਦਾ ਨਿਸ਼ਕਾਮ ਸੇਵਕ ਅਤੇ ਗੁਰੂ ਹਰਿਰਾਇ ਸਾਹਿਬ ਨਾਲ ਕਾਫ਼ੀ ਸਮਾਂ ਸ਼ਰਧਾਲੂ ਬਣ ਕੇ ਰਿਹਾ। ਜਦੋਂ ਗੁਰੂ ਹਰਿਗੋਬਿੰਦ ਸਾਹਿਬ ਗਵਾਲੀਅਰ ਦੇ ਕਿਲ੍ਹੇ ਵਿੱਚ ਸਨ ਤਾਂ ਇਹ ਹੋਰ ਸਿੱਖਾਂ ਨਾਲ ਗਵਾਲੀਅਰ ਜਾ ਕੇ ਗੁਰੂ ਸਾਹਿਬ ਦੇ ਦਰਸ਼ਨ-ਦੀਦਾਰ ਕਰ ਕੇ ਪ੍ਰਸੰਨ-ਚਿੱਤ ਹੋ ਜਾਂਦਾ ਸੀ। ਜਦੋਂ ਗੁਰੂ ਹਰਿਰਾਇ ਸਾਹਿਬ ਨੇ ਕਸ਼ਮੀਰ ਆਉਣਾ ਸੀ ਉਹ 1659-60 ਦੀਆਂ ਸਰਦੀਆਂ ਵਿੱਚ ਕਈ ਦਿਨ ਇਸ ਦੇ ਘਰ ਠਹਿਰੇ ਸਨ। ਇਸ ਘਟਨਾ ਦਾ ਜ਼ਿਕਰ 'ਗੁਰੂ ਕੀਆਂ ਸਾਖੀਆਂ'[52] ਵਿੱਚ ਸਾਖੀ ਨੰਬਰ 6 ਵਿੱਚ ਆਇਆ ਹੈ। "ਗੁਰੂ ਜੀ ਕਾ ਜਲਾਲਪੁਰ ਜੱਟਾਂ ਆਨਾਂ ਸੁਨ ਚਾਰੋ ਦਿਸ਼ਾ ਕੀਆਂ ਸਿੱਖ ਸੰਗਤਾਂ ਹੁਮ ਹੁਮਾਇ ਕੇ ਦਰਸ਼ਨ ਪਾਨੇ ਆਈਆਂ। ਕਾਈ ਕਿਸੀ ਬਾਵਨਾ ਵਾਲਾ, ਕੋਈ ਕਿਸੀ ਵਾਸਨਾ ਕੋ ਲੈ ਕੇ ਆਇਆ, ਕਾਈ ਪਾਰਾ ਵਾਰ ਨਾ ਰਹਾ। ਭਾਈ ਸਬਲਾ— ਇਸ ਕੀ ਇਸਤਰੀ ਸੋਮਾ ਅਤੇ ਬੇਟੇ ਬਖਤ ਮੱਲ ਆਦਿ ਸਾਰੇ ਪਰਿਵਾਰ ਨੇ ਗੁਰੂ ਜੀ ਕੀ ਤਨ ਮਨ ਸੇ ਸੇਵਾ ਕੀ। ਚੁਮਾਸਾ ਸਤਿਗੁਰਾਂ, ਭਾਈ ਸਬਲਾ ਕੇ ਗ੍ਰਿਹਿ ਮੇਂ ਰਹਿ ਕੇ ਪੂਰਾ ਕੀਆ। ਯਹਾਂ ਸੇ ਗੁਰੂ ਜੀ ਕੋ ਭਾਈ ਪਦਮਾ ਸਿੱਖ ਆਪਨੇ ਨਗਰ ਦਬੁਰਜੀ ਲੈ ਕੇ ਆਇ ਗਿਆ। ਸਤਿਗੁਰੂ ਜੀ ਕੁਝ ਸਮਾਂ ਇਸ ਕੇ ਹਾਂ ਨਿਵਾਸ ਕਰ ਕੇ ਸਿਆਲ ਕਾ ਮੌਸਮ ਭਾਈ ਕੀਰਤੀਏ ਕੀ ਨਗਰੀ ਗਲੋਟੀਆਂ ਖੁਰਦ[53] ਮੇਂ ਜਾਇ ਬਿਤੀਤ ਕੀਆ।"

ਭਾਈ ਕੀਰਤੀਆ ਜੀ 'ਰਾਮ ਰਾਇ' ਜੀ ਨਾਲ 1660 ਈ. ਵਿੱਚ ਦਿੱਲੀ ਵੀ ਗਿਆ ਸੀ।

## ਭਾਈ ਗੜ੍ਹੀਆ

ਭਾਈ ਗੜ੍ਹੀਆ ਗੋਇੰਦਵਾਲ ਦਾ ਰਹਿਣ ਵਾਲਾ, ਗੁਰੂ ਹਰਿਗੋਬਿੰਦ ਸਾਹਿਬ ਦਾ ਨਿਸ਼ਕਾਮ ਸੇਵਕ ਸੀ। ਉਹ ਬੜਾ ਆਤਮ ਗਿਆਨੀ ਸੀ। ਗੁਰੂ ਸਾਹਿਬ ਨੇ ਉਸ ਨੂੰ ਕਸ਼ਮੀਰ ਵੱਲ ਪ੍ਰਚਾਰਕ ਥਾਪ ਕੇ ਰਵਾਨਾ ਕੀਤਾ। ਭਾਈ ਗੜ੍ਹੀਆਂ ਨੂੰ ਕਸ਼ਮੀਰ ਵੱਲ ਭੇਜਣ ਦੀ ਬੇਨਤੀ, ਕਸ਼ਮੀਰ ਨਿਵਾਸੀ ਸੰਗਤਾਂ ਨੇ ਹੀ ਕੀਤੀ ਸੀ। ਉਥੋਂ ਦੇ ਸਿੱਖਾਂ ਕੋਲੋਂ ਇਸ ਨੂੰ ਕਾਰ-ਭੇਟ ਲਿਆਉਣ ਦੀ ਤਾਕੀਦ ਵੀ ਗੁਰੂ ਸਾਹਿਬ ਨੇ ਕੀਤੀ।

ਕਸ਼ਮੀਰ ਜਾਣ ਸਮੇਂ ਭਾਈ ਗੜ੍ਹੀਆ ਜੀ ਇੱਕ ਰੂਹਾਨੀ ਮੁਸਲਮਾਨ ਸ਼ਾਹ ਦੌਲ੍ਹੇ ਨੂੰ ਮਿਲੇ ਜੋ ਗੁਜਰਾਤ[54] (ਹੁਣ ਪਾਕਿਸਤਾਨ) ਦਾ ਬੜਾ ਅਮੀਰ ਬੰਦਾ ਵੀ ਸੀ। ਭਾਈ ਗੜ੍ਹੀਆ ਨਾਲ ਰੂਹਾਨੀ ਗੱਲਾਂ ਕਰ ਕੇ ਨਿਹਾਲ ਹੋਇਆ। ਸ਼ਾਹ ਦੌਲ੍ਹਾ, ਭਾਈ ਗੜ੍ਹੀਆ ਤੋਂ 'ਸੁਖਮਣੀ ਸਾਹਿਬ' ਦਾ ਪਾਠ ਸੁਣ ਕੇ, ਗੁਰੂ ਘਰ ਦਾ ਸ਼ਰਧਾਲੂ ਹੀ ਬਣ ਗਿਆ। ਭਾਈ ਗੜ੍ਹੀਆ ਸ਼ਾਹ ਦੌਲੇ ਤੋਂ ਵਿਦਾ ਹੋ ਕੇ ਕਸ਼ਮੀਰ ਪਹੁੰਚ ਗਿਆ। ਕਸ਼ਮੀਰੀ ਸੰਗਤਾਂ ਨੇ ਭਾਈ ਸਾਹਿਬ ਦਾ ਬੜਾ ਸਤਿਕਾਰ ਅਤੇ ਸਨਮਾਨ ਕੀਤਾ। ਗੁਰੂ ਸਾਹਿਬ ਦਾ ਹੁਕਮਨਾਮਾ ਪੜ੍ਹ ਕੇ ਸੰਗਤ ਨੇ ਸੀਸ 'ਤੇ ਰੱਖ ਕੇ ਬੜਾ ਆਦਰ ਕੀਤਾ ਅਤੇ ਕਾਰ-ਭੇਟਾ ਇਕੱਠੀ ਕਰ ਕੇ ਦਿੱਤੀ। ਭਾਈ ਸਾਹਿਬ ਨੇ ਸਾਰੀ ਕਾਰ-ਭੇਟਾ ਦਾ ਲੰਗਰ ਲਾ ਦਿੱਤਾ ਅਤੇ ਦੀਨ-ਦੁਖੀਆਂ ਦੀਆਂ ਲੋੜਾਂ ਪੂਰੀਆਂ ਕੀਤੀਆਂ। ਕਸ਼ਮੀਰ ਵਿੱਚ ਭਾਈ ਸਾਹਿਬ ਰੋਜ਼ ਪਾਠ ਕਰ ਕੇ ਸੰਗਤਾਂ ਵਿੱਚ ਕੀਰਤਨ ਕਰ ਕੇ ਧਰਮ ਪ੍ਰਚਾਰ ਕਰਦੇ ਰਹਿੰਦੇ। 'ਕਾਰ-ਭੇਟਾ' ਦਾ ਧਨ ਖਰਚ ਕਰ ਕੇ ਭਾਈ ਸਾਹਿਬ ਖਾਲੀ-ਹੱਥ ਗੁਰੂ ਜੀ ਕੋਲ ਪਹੁੰਚੇ। ਗੁਰੂ ਸਾਹਿਬ ਨੇ ਆਖਿਆ, "ਭਾਈ ਤੂੰ ਬਹੁਤ ਚੰਗਾ ਕੀਤਾ ਹੈ। ਹੁਣ ਤੂੰ ਆਪਣੇ ਘਰ ਜਾ ਕੇ ਸਿੱਖੀ ਦਾ ਪ੍ਰਚਾਰ ਅਤੇ ਸਤਿਨਾਮੁ ਦਾ ਸਿਮਰਨ ਕਰ, ਤੇਰੀ ਘਾਲ ਥਾਏਂ ਪੈ ਗਈ ਹੈ।"[55]

ਕਸ਼ਮੀਰ ਤੋਂ ਆ ਕੇ ਭਾਈ ਗੜ੍ਹੀਆ ਜੀ ਨੇ ਗੋਇੰਦਵਾਲ ਵਿੱਚ ਪੱਕਾ ਨਿਵਾਸ ਕੀਤਾ। ਗੁਰੂ ਤੇਗ ਬਹਾਦਰ ਸਾਹਿਬ ਨੂੰ ਨੌਂਵਾਂ ਗੁਰੂ ਦੀ ਰਸਮ ਸਮੇਂ ਬਾਬਾ ਦੁਆਰਕਾ ਦਾਸ[56] ਨਾਲ ਬਾਬਾ ਬਕਾਲੇ ਪੁੱਜੇ ਸਨ। ਬਾਬਾ ਦੁਆਰਕਾ ਦਾਸ ਜੀ ਗੋਇੰਦਵਾਲ ਆ ਗਏ ਪਰ ਭਾਈ ਗੜ੍ਹੀਆ ਜੀ ਬਾਬਾ ਬਕਾਲੇ ਵਿੱਚ ਗੁਰੂ ਸਾਹਿਬ ਦੀ ਸੇਵਾ ਵਿੱਚ ਹਾਜ਼ਰ ਰਿਹਾ। ਭਾਈ ਗੜ੍ਹੀਆ ਦੀ ਪੂਰੀ ਸਾਖੀ ਦਾ 'ਮਹਿਮਾ ਪ੍ਰਕਾਸ਼ (ਵਾਰਤਕ)[57] ਵਿੱਚ ਇੰਵ ਜ਼ਿਕਰ ਆਇਆ ਹੈ,"ਏਕ ਸਮੇਂ ਸਤਗੁਰ ਜੀ ਭਾਈ ਗੜ੍ਹੀਆ ਕੋ ਕਾਰ ਕੇ ਵਾਸਤੇ ਕਸ਼ਮੀਰ ਭੇਜਾ। ਭਾਈ ਗੜ੍ਹੀਆ ਚੱਲ ਗੁਜਰਾਤ ਮੋਂ ਪਹੁਚੇ। ਸਿਖ ਸਭ ਲੇਨੇ ਆਏ। ਅਪਨੇ ਘਰੋ ਮੋ ਸਭਨੋ ਨੇ ਸੇਵਾ ਟਹਲ ਬਹੁਤ ਕੀਆ। ਫੇਰ ਭਾਈ ਆਗੇ ਕੋ ਤਿਆਰ ਹੋਇਆ ਤਾਂ ਮੀਆ ਦੌਲਾ ਜੀ ਮਿਲਨੇ ਆਏ। ਬਹੁਤ ਪ੍ਰੇਮ ਸੇ ਮਿਲੇ। ਜੈਸੇ ਸਿਖੋ ਕਾ ਮਿਲਾਪ ਹੋਤਾ ਹੈ। ਫੇਰ ਮੀਆ ਦੌਲੇ ਕਹਿਆ - ਭਾਈ ਜੀ ਅਸਾਨੂੰ ਸੁਖਮਨੀ ਸਾਹਿਬ ਸੁਨਨੇ ਕੀ ਲੋਚਾ ਹੈ। ਤੁਸੀ ਸੁਨਾਵੋ ਤੋ ਸੁਨੀਏ। ਤਾ ਭਾਈ ਗੜ੍ਹੀਏ ਪਹਲਾ ਰਹਾਉ ਮੁਖਿ ਬਚਨੀ ਪੜ੍ਹਿਆ।

ਸੁਖਮਨਸੀ ਸੁਖ ਅੰਮ੍ਰਿਤ ਪ੍ਰਭ ਨਾਮ।
ਭਗਤ ਜਨਾ ਕੇ ਮਨ ਬਿਸਰਾਮ।

ਇਹ ਬਚਨ ਸਤਿਗੁਰਾ ਕਾ ਮੀਆ ਸੁਨਤਾ ਹੀ ਮਗਨ ਹੋਇ ਗਇਆ। ਭਾਈ ਗੜ੍ਹੀਆ ਆਗੇ ਲਗਾ ਪੜ੍ਹਨ ਤਾ ਮੀਆ ਨੇ ਕਹਿਆ ਭਾਈ ਜੀ ਹੁਨ ਬਸ ਕਰੋ ਦੁਇ ਤੁਕਾ ਸਾਡੇ ਕਾਰਜ ਕੋ ਬਹੁਤ ਹੈ। ਅਸਾਂ ਨੇ ਸੁਖਮਨੀ ਕਾ ਮੂਲ ਪਾਇਆ ਹੈ। ਸਾਡੀ ਖਾਤਰ ਜਮਾ ਭਈ। ਗੜ੍ਹੀਆ ਕਸ਼ਮੀਰ ਕੋ ਚਲੇ। ਸਭ ਸਿੱਖ ਬਿਦਾ ਕੇ ਚਲੇ। ਮੀਆ ਦੋਲਾ ਭੀ ਚਲੇ। ਕਸ਼ਮੀਰ ਦਰਵਾਜੇ ਦੇ ਬਾਹਰ ਆਏ। ਉਹਾਂ ਬਾਲੂ ਬਹੁਤ ਥੀ। ਭਾਈ ਗੜੀਆ ਬਾਲੂ ਸੋ ਚਲੇ ਜਾਤੇ ਥੇ ਜੋ ਜੁਤੀ ਭਾਈ ਦੀ ਟੂਟੀ ਸੀ। ਪੈਰ ਸੋਉ ਮਟੀ ਸਿਰ ਪਰ ਪੜੇ। ਮੀਆ ਕੇ ਮਨ ਸੋ ਦੇਖ ਕਰ ਦਇਆ, ਉਪਜੀ ਸਾਧ ਬਡਾ ਹੈ। ਕੁਛ ਧਨ ਇਨ ਦੀਜੀਏ। ਤਾ ਭਾਈ ਗੜ੍ਹੀਏ ਨੇ ਅੰਤਰਗਤ ਮਾਲੂਮ ਕੀਆ ਜੁ ਮੀਆ ਕੁਛ ਦੀਆ। ਚਾਹਤੇ ਹੈ। ਮੇਰੇ ਤੋਂ ਕੁਛ ਕਾਮ ਕਾ ਨਹੀਂ। ਪਰ ਮੀਆ ਕੀ ਤਸਲੀ (ਤਸੱਲੀ) ਕੀਆ ਚਾਹੀਏ। ਤਾ ਭਾਈ ਗੜ੍ਹੀਏ ਨੇ ਐਸਾ ਕੁਛ ਦਿਲ ਮੋ ਕੀਆ ਜਿਸ ਰਾਹ ਜਾਤੇ ਥੇ ਸੋ ਬਾਲੂ ਸੋਨੇ ਕੀ ਨਜ਼ਰ ਆਵਣੇ ਲਗੀ। ਤਾ ਮੀਆ ਦੇਖ ਕੇ ਚਲਿਤ੍ਰ ਹੈਰਾਨ ਹੋਇ ਗਇਆ। ਮਨ ਮੋ ਸਮਝਿਆ ਦੋ ਬਡਾ ਸਾਧ ਕੁਛ ਨਹੀ ਚਾਹਤਾ, ਅਰ ਪੂਰਾ ਹੈ। ਤਾ ਮੀਆਂ ਦੋਲਾ ਨੇ ਭਾਈ ਗੜ੍ਹੀਏ ਨੂੰ ਸਨਮੁਖ ਭੇਟਾ ਅਰ ਬਹੁਤ ਉਸਤਤ ਕੀਤੀ। ਜੋ ਤੁਸੀ ਧਨ ਹੋ। ਸਭ ਸਿੱਖਾ ਨੇ, ਮੀਆਂ ਦੋਲਾ ਨੇ ਭਾਈ ਗੜ੍ਹੀਆ ਨੂੰ ਪ੍ਰੇਮ ਸੇ ਬਿਦਾ ਕੀਆ। ਭਾਈ ਕਸ਼ਮੀਰ ਕੋ ਚਲੇ। ਸਭ ਸਿਖ ਉਹਾਂ ਕੇ ਆਇ ਮਿਲੇ ਪ੍ਰੇਮ ਸੋ। ਉਨ੍ਹਾਂ ਨੇ ਜਾਗਾ ਮੋ ਉਤਾਰੇ ਸੇਵਾ ਟਹਲ ਬਹੁਤ ਕੀਆ। ਫੇਰ ਭਾਈ ਗੜੀਏ ਹੁਕਮ ਨਾਮਾ ਸੰਗ ਕੋ ਦੀਆ। ਸਰਬ ਸਿਖਾਂ ਨੇ ਹੁਕਮ ਨਾਮੇ ਕਾ ਦਰਸਨ ਪੂਜਨ ਕੀਆ। ਜੋ ਕੁਛ ਗੁਰ ਕੀ ਮਾਇਆ ਥੀ ਸੋ ਭਾਈ ਗੜੀਏ ਕੋ ਦੀਆ। ਭਾਈ ਲੇ ਕਰ ਰਖੀ। ਜੋ ਕੋਈ ਸਿਖ ਭੀੜਾ ਮਾਦਾ ਨਜਰ ਆਵੇ ਤਿਸ ਕੋ ਦੇਇ। ਭੁਖਿਆ ਕੋ ਖਲਾਵੇ। ਫੇਰ ਹਜੂਰ ਮੇ ਆਏ। ਸਭ ਕੁਛ ਮਾਲ ਗੁਰੂ ਕਾ ਥਾ ਸੋ ਖਰਚ ਹੋਇ ਗਇਆ। ਸਤਗੁਰ ਕੇ ਚਰਨ ਕਮਲ ਪਰ ਮਥਾ ਟੇਕ ਕਰ ਬੈਠੇ। ਮਾਲ ਕੀ ਕਥਾ ਹਜੂਰਮੋ ਜਾਹਰ ਹੋਈ। ਦੀਵਾਨੇ ਨੇ ਤਲਬ ਕੀਆ। ਭਾਈ ਗੜੀਏ ਨੇ ਕਹਿਆ ਜੋ ਮੇਰੇ ਜੁਮੇ ਥਾ ਸੋ ਸਤਗੁਰ ਕੇ ਪੁਹਚਾਇਆ ਹੈ।

ਤਬ ਸਾਹਿਬ ਸੁਨ ਕੇ ਹਸੇ। ਬਚਨ ਹੋਇਆ। ਭਾਈ ਗੜ੍ਹੀਏ ਕਾ ਹਿਸਾਬ ਹਮ ਕੋ ਪਹੁਚਾ ਹੈ। ਤਬ ਸਾਹਿਬ ਨੇ ਭਾਈ ਕੋ ਆਗਿਆ ਕੀਆ – ਜੋ ਤੁਮ ਗੋਬਿੰਦਵਾਲ ਮੋ ਜਾਇ ਬੈਠੋ। ਗੁਰੂ ਗੁਰੂ ਜਪਿਆ ਕਰੋ। ਭਾਈ-ਗੜੀਏ ਗੋਇੰਦਵਾਲ ਮੋ ਆਏ। ਜੋ ਕੁਛ ਪਾਸ ਹੋਇ ਸੋ ਭੁਖੇ ਕੋ ਖੁਲਾਇ ਦੇਵੇ। ਜਾ ਬਹੁਤ ਦੋਲਤ ਹੋਵੈ ਪੰਜੀ ਪੰਜੀ ਰੁਪਏ ਪੁਤਰ ਕਾ ਬਚਨ ਹੋਵੇ। ਫਿਰ ਚੋਬਾਰੇ ਗੁਰੂ ਜੀ ਕੇ ਜਾਇ ਬੈਠੇ, ਅਰ ਬੇਨਤੀ ਕਰੇ-ਜੋ ਸਚੇ ਪਾਤਸ਼ਾਹ ਜੋ ਮੈ ਤੇਰੇ ਜੋਰ ਠਗੀ ਕਰਨਾ ਹਾ ਸਭ ਸਿੱਖ ਦੇ ਜਿਸ ਨੋ ਭਾਈ ਬਚਨ ਕੀਤਾ ਥਾ ਸੰਤਾਨ ਹੋਵੇ ਅਰ ਭਾਈ ਗੁਰੂ ਕੇ ਲਾਮ ਪਰ ਸਭ ਕੁਛ ਖਵਾਲ ਦੇਹ। ਬੋਲੋ ਵਾਹਿਗੁਰੂ ॥96॥"

## *ਭਾਈ ਸਾਧੂ ਮੱਲਾ*

ਭਾਈ ਸਾਧੂ, ਪਿੰਡ ਮੱਲਾ (ਜ਼ਿਲ੍ਹਾ ਫਰੀਦਕੋਟ) ਦਾ ਰਹਿਣ ਵਾਲਾ ਸੀ। ਇਸ ਦੇ ਪਿਤਾ

ਦਾ ਨਾ ਧਰਮਾ ਖੋਸਲਾ ਸੀ। ਇਸ ਦਾ ਵਿਆਹ ਗੁਰੂ ਹਰਿਗੋਬਿੰਦ ਸਾਹਿਬ ਦੀ ਸਪੁੱਤਰੀ ਬੀਬੀ ਵੀਰੋ ਜੀ[58] ਨਾਲ 24 ਮਈ, 1629 ਨੂੰ ਝੱਬਾਲ ਵਿੱਚ ਹੋਇਆ ਸੀ। ਝੱਬਾਲ ਅੰਮ੍ਰਿਤਸਰ ਤੋਂ 15 ਕਿਲੋਮੀਟਰ ਦੂਰ ਹੈ। ਇਨ੍ਹਾਂ ਦੇ ਘਰ ਪੰਜ ਸਪੁੱਤਰ ਭਾਈ ਸੰਗੋ ਸ਼ਾਹ, ਭਾਈ ਜੀਤ ਮੱਲ, ਭਾਈ ਗੁਲਾਬ ਚੰਦ, ਭਾਈ ਗੰਗਾ ਰਾਮ ਤੇ ਭਾਈ ਮਾਹਰੀ ਚੰਦ ਹੋਏ। ਇਨ੍ਹਾਂ ਪੰਜਾਂ ਨੇ 18 ਸੰਤਬਰ 1688 ਦੀ ਲੜਾਈ ਵਿੱਚ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਅਗਵਾਈ ਹੇਠ ਬੜੀ ਸੂਰਬੀਰਤਾ ਦਿਖਾਈ ਸੀ। ਭਾਈ ਸੰਗੋ ਸ਼ਾਹ ਅਤੇ ਭਾਈ ਜੀਤ ਮੱਲ ਇਸ ਲੜ੍ਹਾਈ ਵਿੱਚ ਸ਼ਹੀਦੀ ਪ੍ਰਾਪਤ ਕਰ ਗਏ ਸਨ। ਇਸ ਲੜ੍ਹਾਈ ਜਾ ਜ਼ਿਕਰ 'ਬਚਿੱਤਰ ਨਾਟਕ' ਵਿੱਚ ਵੀ ਆਇਆ ਹੈ।

## *ਭਾਈ ਭਗਤੂ*

ਭਾਈ ਭਗਤੂ ਆਦਮ ਦਾ ਪੁੱਤਰ ਸੀ ਅਤੇ ਜ਼ਾਤ ਦਾ ਸਿਧੂ ਬਰਾੜ ਸੀ। ਗੁਰੂ ਰਾਮਦਾਸ ਸਾਹਿਬ ਦਾ ਅਨਿੰਨ ਸਿੱਖ ਸੀ। ਪੰਜਵੇਂ, ਛੇਵੇਂ ਅਤੇ ਸੱਤਵੇਂ ਗੁਰੂ ਸਾਹਿਬਾਨ ਦਾ ਲਾਸਾਨੀ ਸੇਵਕ ਸੀ। ਇਸ ਦੀ ਜਨਮ ਮਿੱਤੀ ਦਾ ਪਤਾ ਨਹੀਂ ਲੱਗਦਾ, ਪਰ ਦੇਹਾਂਤ 1652 ਈ: ਵਿੱਚ ਹੋਇਆ ਸੀ। ਜਦੋਂ ਇਹ ਕਿਸੇ ਸਿੱਖ ਦੇ ਕਹਿਣ 'ਤੇ ਗੁਰੂ ਰਾਮਦਾਸ ਜੀ ਕੋਲ ਅੰਮ੍ਰਿਤਸਰ ਆਇਆ, ਤਾਂ ਦਿਨ ਰਾਤ ਲੰਗਰ ਦੀ ਸੇਵਾ ਵਿੱਚ ਜੁਟਿਆ ਰਿਹਾ। 'ਮਹਿਮਾ ਪ੍ਰਕਾਸ਼ (ਵਾਰਤਕ)' ਵਿੱਚ ਇਸ ਬਾਰੇ ਇੱਕ ਸਾਖੀ ਆਈ ਹੈ, "ਏਕ ਸਮੇਂ ਭਾਈ ਭਗਤੂ ਸਿਖ ਲਖੀ ਜੰਗਲ ਮੋ ਸਤਿਗੁਰ ਜੀ ਕਾ ਬਡਾ ਪ੍ਰੇਮੀ ਥਾ। ਦਰਸਨ ਕੋ ਆਇਆ। ਬਡੇ ਪ੍ਰੇਮ ਸੋ ਸਤਿਗੁਰ ਕੋ ਦਰਸਨ ਚਰਨਾਰ ਬਿੰਦ ਕਾ ਪੂਰਨ ਕੀਆ। ਅਰ ਦਹੀ ਲੰਗਰ ਕੇ ਵਾਸਤੇ ਲੈ ਆਇਆ ਸੋ ਲੰਗਰ ਮੋ ਰਖਾ। ਜਬ ਸਤਗੁਰ ਲੰਗਰ ਮੋ ਆਇ ਤਬ ਭਾਈ ਭਗਤੂ ਕਾ ਦਹੀ ਸਤਿਗੁਰੂ ਕੋ ਪਰੋਸਾ। ਸਾਹਿਬ ਕੋ ਰਸਨਾ ਪਰ ਚੜਾ। ਬਡੀ ਖੁਸ਼ੀ ਹੋਈ। ਸਤਿਗੁਰ ਜੀ ਭਾਈ ਪਰ ਦਇਆਲ ਹੋ ਕਰ ਬਚਨ ਕੀਆ ਜੋ ਐਸਾ ਦਹੀ ਭਾਈ ਭਗਤੂ ਕੇ ਪ੍ਰੇਮ ਕਾ ਹੈ। ਆਗੈ ਨਹੀਂ ਖਾਇਆ। ਭਗਤੂ ਮੇਰਾ ਬਡਾ ਪ੍ਰੇਮੀ ਹੈ। ਨਿਹਾਲ ਹੋਆ। ਬਚਨ ਹੋਆ - ਜੋ ਭਾਈ ਭਗਤੂ ਮੇਰੇ ਨਮਿਤ ਕਾ ਘਰ ਮੋ ਲੰਗਰ ਸਿਖਾ ਕੀ ਸੇਵਾ ਕਰੋ। ਮੇਰੀ ਤੇਰੇ ਪਰ ਖੁਸ਼ੀ ਹੈ। ਅਰ ਏਹ ਦਹੀ ਨਿਤ ਮੇਰੇ ਵਾਸਤੇ ਪਹੁਚਾਇਆ ਕਰ। ਭਾਈ ਭਗਤੂ ਮਥਾ ਟੇਕਾ ਅਰ ਸਦਾ ਸਰਬ ਦਾ ਸਤਿਗੁਰ ਜੀ ਕੇ ਦਹੀ ਪਹੁੰਚਾਏ ਕਰੇ। ਲੰਗਰ ਮੋ ਨਾਗਾ ਕਬੀ ਨਾ ਪੜੇ। ਭਾਈ ਭਗਤੂ ਪ੍ਰੇਮ ਸੋ ਘਰ ਮੋ ਸਤਿਗੁਰ ਕਾ ਲੰਗਰ ਚਲਾਇਆ ਕਰੇ। ਅਰ, ਭਜਨ ਹੋਇਆ ਕਰੇ। ਸਤਿਗੁਰ ਜੀ ਦੀ ਦਇਆ ਭਈ। ਸਾਖੀ ਪੂਰਨ ਹੋਈ॥110॥[59]

ਭਾਈ ਭਗਤੂ ਦੇ ਘਰ ਗੁਰੂ ਕ੍ਰਿਪਾ ਨਾਲ ਇੱਕ ਬੇਟਾ ਹੋਇਆ, ਜੋ ਭਗਤੂ ਵਾਂਗ ਗੁਰੂ ਘਰ ਵਿੱਚ ਅਟੱਲ ਵਿਸ਼ਵਾਸ ਰੱਖਦਾ ਸੀ। ਉਹ ਕਾਫ਼ੀ ਸਮਾਂ ਅੰਮ੍ਰਿਤਸਰ ਆਉਂਦਾ ਰਿਹਾ। ਭਾਈ ਭਗਤੂ ਦਾ ਸੰਸਕਾਰ 1652 ਈ. ਵਿੱਚ ਗੁਰੂ ਹਰਿਰਾਇ ਸਾਹਿਬ ਨੇ ਆਪਣੇ ਕਰ-ਕਮਲਾਂ ਨਾਲ ਕੀਰਤਪੁਰ ਕੀਤਾ। ਭਾਈ ਭਗਤੂ ਦਾ ਪੁੱਤਰ ਗੋਹੜਾ, ਪਿੰਡ ਵਿੰਜੂ ਦਾ ਮੁਖੀ ਬਣਿਆ। ਇਸੇ ਦੀ ਵੰਸ਼ ਵਿੱਚੋਂ ਭਾਈ ਦੇਸੂ ਸਿੰਘ ਕੈਂਥਲ ਦੀ ਰਿਆਸਤ ਦਾ ਬਾਨੀ 18ਵੀਂ ਸਦੀ ਵਿੱਚ ਹੋਇਆ ਹੈ। ਭਾਈ ਭਗਤੂ ਦੇ ਨਾਂ ਦਾ ਗੁਰਦੁਆਰਾ ਪਿੰਡ ਗੋਬਿੰਦਪੁਰਾ, ਬਠਿੰਡੇ

ਤੋਂ 11 ਕਿਲੋਮੀਟਰ ਦੂਰ ਹੈ। ਵਿਸਾਖੀ ਤੇ ਇਸ ਗੁਰਦੁਆਰੇ ਭਾਰੀ ਜੋੜ ਮੇਲਾ ਹੁੰਦਾ ਹੈ।

## ਭਾਈ ਮੋਹਣ

ਭਾਈ ਮੋਹਣ ਇੱਕ ਸਾਧੂ ਜ਼ਿੰਮੀਦਾਰ ਜੱਟ[60] ਸੀ। ਇਸ ਨੂੰ ਭੱਟੀ ਪਚਾਂਧਿਆ ਨੇ ਉਜਾੜ ਦਿੱਤਾ ਸੀ। ਜਦੋਂ ਇਹ ਗੁਰੂ ਹਰਿਗੋਬਿੰਦ ਸਾਹਿਬ ਦੀ ਸ਼ਰਨ ਆਇਆ ਤਾਂ ਗੁਰੂ ਸਾਹਿਬ ਨੂੰ ਕੌੜੇ ਭੁਲਰਾ ਤੋਂ ਇੱਕ ਪਿੰਡ ਦੀ ਜ਼ਮੀਨ ਲੈ ਕੇ ਦੇਣ ਦੀ ਅਰਜ਼ ਕੀਤੀ। ਜਦੋਂ ਗੁਰੂ ਸਾਹਿਬ ਨੇ ਮਾਨਾਂ ਤੇ ਕੌੜੇ ਭੁਲਰਾਂ ਨੂੰ ਬੁਲਾ ਕੇ ਜ਼ਮੀਨ ਦੇਣ ਲਈ ਕਿਹਾ ਤਾਂ ਉਨ੍ਹਾਂ ਸਾਫ਼ ਇਨਕਾਰ ਕਰ ਦਿੱਤਾ। ਗੁਰੂ ਸਾਹਿਬ ਦੀ ਮਦਦ ਨਾਲ ਉਸ ਨੇ ਕੌੜੇ ਭੁਲਰਾਂ ਅਤੇ ਮਾਨਾਂ ਨੂੰ ਭੱਜਾ ਦਿੱਤਾ। ਬਾਬਾ ਮੋਹਣ ਦੀ ਵੰਸ਼ ਵਿੱਚੋਂ ਬਾਹੀਆਂ ਦੇ 22 ਪਿੰਡ ਹਨ।

## ਭਾਈ ਕਟੂ ਸ਼ਾਹ

ਭਾਈ ਕਟੂਸ਼ਾਹ ਕਸ਼ਮੀਰੀ ਮੁਸਲਮਾਨ[61] ਸੀ। ਇਸ ਨੇ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਸ਼ਨ ਅੰਮ੍ਰਿਤਸਰ ਵਿੱਚ ਕੀਤੇ ਸਨ। ਉਸ ਦੇ ਟਿਕਾਣੇ 'ਤੇ ਗੁਰੂ ਸਾਹਿਬ ਇੱਕ ਰਾਤ ਠਹਿਰੇ ਸਨ। ਗੁਰੂ ਸਾਹਿਬ ਕਸ਼ਮੀਰ ਸ਼ੁਪਹੀਆਂ ਰਾਹੀਂ ਪੁੱਜੇ ਸਨ। ਜਦੋਂ ਕਟੂਸ਼ਾਹ ਨੂੰ ਗੁਰੂ ਸਾਹਿਬ ਦੇ ਆਉਣ ਬਾਰੇ ਪਤਾ ਚਲ੍ਹਿਆ ਤਾਂ ਉਹ ਬੜੇ ਪਿਆਰ ਤੇ ਸਤਿਕਾਰ ਨਾਲ ਪਹਾੜੀ ਫ਼ਲ ਲੈ ਕੇ ਆਇਆ ਅਤੇ ਚਰਨਾਂ ਤੇ ਦਸਤੱਕ ਦਿੱਤੀ ਅਤੇ ਗੁਰੂ ਜੀ ਦੀ ਪ੍ਰੇਮ ਨਾਲ ਸੇਵਾ ਕੀਤੀ। 'ਸ਼ਾਹ ਜੀ ਮਰਗ' ਥਾਂ ਸੁਪਹੀਆਂ ਲਾਗੇ ਕਬਲਿੰਮਪੁਰ ਨਦੀ ਦੇ ਕੋਲ੍ਹ ਮੁਗਲ ਰੋਡ ਨਾਲ ਸਥਿੱਤ ਹੈ। ਮਾਲ ਦੇ ਕਾਗਜ਼ਾਂ ਵਿੱਚ ਇਸ ਦਾ ਨਾਂ ਕਬਲਿੰਗਪੁਰ ਹੈ ਜੋ ਕਟੂਸ਼ਾਹ ਦਾ ਪਿੰਡ ਹੀ ਸੀ। ਗੁਰੂ ਜੀ ਕੋਲ ਪਰਬਤ ਵਾਸੀ ਸਿੱਖ ਦਰਸ਼ਨ-ਦੀਦਾਰੇ ਲਈ ਆਉਂਦੇ ਤਾਂ ਸ਼ਰਧਾ, ਪ੍ਰੇਮ, ਸਮਰਥਾ ਅਨੁਸਾਰ ਪਹਾੜੀ ਸੋਗਾਤਾਂ ਦੀ ਭੇਟਾ ਲੈ ਕੇ ਹਾਜ਼ਰ ਹੁੰਦੇ। ਇੱਕ ਵੇਰ ਸੰਗਤਾਂ ਨੇ ਗੁਰੂ ਸਾਹਿਬ ਵਾਸਤੇ 'ਸ਼ਹਿਦ' ਮਿੱਟੀ ਦੇ ਬਰਤਨ ਵਿੱਚ ਲੈ ਜਾ ਰਹੀਆਂ ਸਨ ਤਾਂ ਕਟੂਸ਼ਾਹ ਨੇ ਸੰਗਤਾਂ ਕੋਲੋਂ ਥੋੜ੍ਹਾਂ ਸ਼ਹਿਦ ਮੰਗਿਆਂ ਪਰ ਉਨ੍ਹਾਂ ਸਾਫ਼ ਇਨਕਾਰ ਕਰ ਦਿੱਤਾ। ਇਹ ਸ਼ਹਿਦ ਬਦਬੂ ਮਾਰਨ ਲੱਗ ਪਿਆ ਅਤੇ ਅੰਦਰ ਕੀੜੇ-ਮਕੋੜੇ ਦੱਸਣ ਲੱਗੇ। ਸਾਰੀ ਸੰਗਤ ਹੈਰਾਨ ਸੀ ਤਾਂ ਗੁਰੂ ਸਾਹਿਬ ਨੇ ਆਖਿਆ ਜਦੋਂ ਅਸੀਂ ਕਟੂਸ਼ਾਹ ਦੇ ਰੂਪ ਵਿੱਚ ਸ਼ਹਿਦ ਮੰਗਿਆ ਸੀ ਤਾਂ ਤੁਸਾਂ ਮਨਾਂ ਕੀਤਾ ਸੀ। ਗੁਰੂ ਸਾਹਿਬ ਦੇ ਕਹਿਣ ਅਨੁਸਾਰ ਸ਼ਹਿਦ ਪਹਿਲਾਂ ਕਟੂਸ਼ਾਹ ਨੂੰ ਦਿੱਤਾ ਅਤੇ ਫ਼ਿਰ ਗੁਰੂ ਸਾਹਿਬ ਨੇ ਛਕਿਆ। ਇਸ ਸਾਖੀ ਨੂੰ 'ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ'[62] ਵਿੱਚ ਵੀ ਅੰਕਿਤ ਕੀਤਾ ਗਿਆ ਹੈ।

"ਕੱਟੂਸ਼ਾਹ ਸੁਨਯੋ ਸ਼ੁਭ ਏਹ। ਜਾਚਯੋ ਮਧੁ ਮੁਝ ਕੋ ਕੁਛ ਦੇਹ।
ਸਤਿਗੁਰ ਬਿਨਾ ਨ ਦਿਯੋ ਜਾਈ। ਪੂਰਬ ਆਪ ਲੇਹਿ ਮੁਖ ਪਾਈ।
ਮੁਸਕਾਨੇ ਗੁਰੂ ਬਾਕ ਬਖਾਨਾ। ਕੱਟ ਮਹਿ ਹਮ ਜਾਚਨਿ ਠਾਨਾ।
ਤਹਿ ਤੁਮ ਨੇ ਇਹ ਦੀਨਿਸ ਨਾਹਿ। ਯਾ ਤੇ ਭਏ ਕਿਰਮ ਮਧੁ ਮਾਂਹਿ॥੮॥

....................................................................................

ਜੋ ਮਮ ਸਿੱਖ ਯਨਿ ਕੋ ਮੁਖ ਪਰੇ। ਸੋ ਮੁਝ ਕੋ ਪਹੁੰਚਹਿ ਹਿਤ ਧਰੇ।

ਕੱਟੂ ਸ਼ਾਹ ਨਿਕਟ ਅਬਿ ਜਾਵਉ। ਧਰਿ ਸਰਧਾ ਮਧੁ ਤਿਸੈ ਅਚਾਵਉ।

....................................................................................

ਨਿਜ ਦਾਸਨਿ ਮਹਿ ਬਾਸ ਕਰੰਤਾ। ਸਰਬ ਸਥਲ ਮਹਿ ਗੁਰ ਭਗਵੰਤਾ॥ ੨੧।

ਭਾਈ ਕੱਟੂ ਸ਼ਾਹ ਜੀ ਦੀ ਸਾਖੀ 'ਮਹਿਮਾ ਪ੍ਰਕਾਸ਼' (ਵਾਰਤਕ)[63] ਵਿੱਚ ਇੰਝ ਆਈ ਹੈ, "....ਤਬ ਸ੍ਰਬ ਸੰਗਤ ਪਰਬਤੋ ਕੀ ਨੋ ਖ਼ਬਰ ਹੋਈ। ਸਭ ਸੰਗਤ ਪਰਬਤੋਂ ਦਰਸ਼ਨ ਕੋ ਆਈ। ਸਹਤ ਕੇ ਘੜੇ ਗੁਰੂ ਜੀ ਕੇ ਭੇਟ ਵਾਸਤੇ ਲੇ ਆਏ। ਤਬ ਏਕ ਸਿਖ ਰਸਤੇ ਮੋ ਭਾਈ ਕੱਟੂ ਰਸਤੇ ਵਾਲਾ ਵਾਡਾ ਮਤ ਮਸਤਾਨਨ ਸਾ। ਸਭ ਸੰਗਤ ਮਥਾ ਟੇਕਿਆ। ਪੂਛਾ-ਏ ਸਹਤ ਲੇ ਕਰ ਤੁਸੀਂ ਕਿਥੇ ਚਲੇ ਹੋ। ਤਾਂ ਸਿੱਖ ਆਖਿਆ— ਅਸੀਂ ਸਤਗੁਰੂ ਦੇ ਦਰਸ਼ਨ ਨੂੰ ਚਲੇ ਹਾਂ। ਸਹਤ ਸਤਗੁਰ ਜੀ ਕੇ ਭੇਟਾ ਹੈ। ਭਾਈ ਕਟੂ ਆਖਿਆ— ਥੋੜ੍ਹਾ ਮੈਨੂੰ ਦੇਹੁ। ਸਿਖੋ ਨੇ ਉਸ ਕੋ ਨਾ ਦੀਆ। ਹਜ਼ੂਰ ਮੋ ਲੇ ਗਏ। ਸਹਿਬ ਕੇ ਆਗੇ ਜਾਇ ਰਖਿਆ। ਤਬ ਖੋਲ ਕੇ ਦੇਖਾ ਤੋ ਉਸ ਮੋ ਕੀੜੇ ਪੈ ਗਏ। ਸਾਹਿਬ ਕੇ ਆਗੇ ਜਾਇ ਰੱਖਿਆ। ਸਿੱਖ ਹੈਰਾਨ ਹੋਇ ਗਏ। ਸਭ ਨੇ ਸਾਹਿਬ ਕੇ ਆਗੇ ਅਰਦਾਸ ਕੀਤੀ-ਸੱਚੇ ਪਾਤਸ਼ਾਹ ਇਹ ਹਮ ਸੋ ਕਿਆ ਅਵਿਗਿਆ ਹੋਈ। ਬਚਨ ਹੋਇਆ- ਉਹ ਕਟੂ ਮੇਰਾ ਪਿਆਰਾ ਸਿੱਖ ਹੈ। ਉਸ ਨੇ ਮੰਗਿਆ ਤੁਸਾਂ ਨਹੀਂ ਦਿੱਤਾ। ਇਹ ਅਵਿਗਆ ਹੋਈ ਹੈ। ਫਿਰ ਕਰਿ ਕਟੂ ਪਾਸ ਲੈ ਜਾਵੋ। ਤਬ ਸਿੱਖ ਫਿਰ ਕਟੂ ਪਾਸ ਲੈ ਆਏ। ਆਗੇ ਲੈ ਰਖਹੁ ਨੇ। ਤਬ ਭਾਈ  ਹਾਥ ਭਰ ਕਰ ਖਾਦਾ। ਨਿਮਰਲ ਹੋਇ ਗਿਆ। ਫਿਰ ਸਿੱਖ ਹਜ਼ੂਰ ਮੋ ਆਏ। ਬਰਤੰਤ ਸਭ ਕਹਿਆ। ਸਾਹਿਬ ਬਹੁਤ ਖੁਸ਼ੀ ਹੋਏ। ਬਚਨ ਹੋਇਆ— ਮੈਨੂੰ ਪਹੁਤਾ। ਸਤਗੁਰ ਤ੍ਰਿਪਤੇ ਸਿਖ ਮੁਖ ਪਾਇ। ਸਾਖੀ ਪੂਰੀ ਹੋਈ॥[85]"

ਗੁਰੂ ਸਾਹਿਬ ਜਿਥੇ ਬੈਠੇ ਸਨ, ਉਥੇ 'ਗੁਰਦੁਆਰਾ ਸ਼ਾਹ ਜੀ ਮਰਗ' ਸ਼ੁਸ਼ੋਭਿਤ ਹੈ। ਇਹ ਗੁਰਦੁਆਰਾ ਕਸ਼ਮੀਰ ਦੇ ਜ਼ਿਲਾ ਪੁਲਵਾਮਾ ਵਿੱਚ ਹੈ। 'ਕਟੂਸ਼ਾਹ[64] ਦੇ ਦੇਹਾਂਤ ਬਾਅਦ ਉਸ ਦੀ ਕਬਰ ਵੀ 'ਗੁਰਦੁਆਰਾ ਸਾਹਿਬ' ਦੇ ਲਾਗੇ ਹੀ ਸੁਰਖਿਅਤ ਹੈ।

## *ਭਾਈ ਕਰਮ ਚੰਦ*

ਇਹ ਹਾਫ਼ਿਜ਼ਾਬਾਦ ਦਾ ਰਹਿਣ ਵਾਲਾ ਸਿੱਖ ਸੀ[65], ਜਿਸ ਨੇ ਪੀਰੀ-ਪੀਰੀ ਦੇ ਪਾਤਸ਼ਾਹ ਕੋਲੋਂ ਸਿੱਖੀ ਧਾਰਨ ਕੀਤੀ ਸੀ। ਜਦੋਂ ਗੁਰੂ ਸਾਹਿਬ ਕਸ਼ਮੀਰੋਂ ਮੁੜਦੇ ਸਮੇਂ ਹਾਫ਼ਿਜ਼ਾਬਾਦ ਪੁੱਜੇ ਸਨ ਤਾਂ ਕਰਮ ਚੰਦ ਨੇ ਬੇਨਤੀ ਕਰ ਕੇ ਗੁਰੂ ਸਾਹਿਬ ਤੋਂ ਜਪੁਜੀ ਸਾਹਿਬ ਦੇ ਅਰਥ ਸੁਣ ਕੇ ਪਰਮ ਗਿਆਨ ਪ੍ਰਾਪਤ ਕੀਤਾ।

## *ਭਾਈ ਨਿੱਤਾ ਚੰਦ*

ਭਾਈ ਨਿੱਤਾ ਚੰਦ[66] ਨੂੰ ਨਿੱਤਾ ਨੰਦ ਵੀ ਕਈਆਂ ਨੇ ਲਿਖਿਆ ਹੈ। ਇਹ ਬਟਾਲੇ ਦਾ ਰਹਿਣ ਵਾਲਾ ਪੰਡਤ ਸੀ, ਜੋ ਗੁਰੂ ਹਰਿਗੋਬਿੰਦ ਸਾਹਿਬ ਦਾ ਸਿੱਖ ਬਣ ਕੇ ਪ੍ਰਚਾਰਕ ਬਣਿਆ।

ਬਟਾਲੇ ਦੇ ਆਸ-ਪਾਸ ਇਸ ਨੇ ਕਾਫ਼ੀ ਸਿੱਖੀ ਦਾ ਪ੍ਰਚਾਰ ਕੀਤਾ।

## *ਬੀਬੀ ਭਾਗ ਭਰੀ*

ਬੀਬੀ-ਭਾਗ ਭਰੀ ਕਸ਼ਮੀਰ ਦੇ ਇੱਕ ਬ੍ਰਾਹਮਣ ਪਰਿਵਾਰ ਨਾਲ ਸੰਬੰਧ ਰੱਖਦੀ ਸੀ। ਗੁਰੂ ਅਰਜਨ ਸਾਹਿਬ ਨੇ ਹੀ ਭਾਈ ਮਾਧੋ ਸੋਢੀ ਨੂੰ ਕਸ਼ਮੀਰ ਵੱਲ ਪ੍ਰਚਾਰਕ ਥਾਪ ਕੇ ਭੇਜਿਆ ਸੀ।

ਮਾਧੋ ਸੋਢੀ ਤਿਹ ਠਾਂ ਜਾਈ। ਗੁਰ ਸਿੱਖੀ ਦੀ ਚਾਲ ਚਲਾਈ।
ਗੁਰੂ ਅਰਜਨ ਕੀ ਅਗਯਾ ਲੈ ਕੇ। ਮਾਧੋ ਗਯੋ ਤਹਾਂ ਸੁਖ ਪੈ ਕੇ॥ ੩੦੧॥

ਤਿਹ ਉਸਦੇਸ ਮਾਈ ਕੋ ਕੀਨਾ। ਸਤਿਨਾਮੁ ਮੰਤ੍ਰ ਮੁਖਿ ਦੀਨਾ।
ਮਾਧੋ ਅਗ੍ਰਜ ਬਿਨਤਿ ਉਚਾਰੀ। ਹਾਥ ਜੋਰਿ ਮਾਈ ਨਿਰਧਾਰੀ। ੩੦੨॥[67]

ਇਹ ਮਾਈ ਗੁਰੂ ਅਮਰਦਾਸ ਦੇ ਸਮੇਂ ਹੀ ਸਿੱਖੀ ਦਾ ਪ੍ਰਚਾਰ ਕਰਨ ਲਈ ਨਿਯੁੱਕਤ ਹੋਈ ਸੀ। ਜਦੋਂ ਗੁਰੂ ਅਰਜਨ ਸਾਹਿਬ ਨੇ ਮਾਧੋ ਸੋਢੀ ਨੂੰ ਕਸ਼ਮੀਰ ਵੱਲ ਪ੍ਰਚਾਰ ਕਰਨ ਲਈ ਭੇਜਿਆ ਸੀ ਤਾਂ ਉਹ ਮਾਈ ਭਾਗਭਰੀ ਨਾਲ ਲਗਾਤਾਰ ਸੰਪਰਕ ਵਿੱਚ ਰਹਿ ਕੇ ਹੀ ਗੁਰੂ ਨਾਨਕ ਵਿਚਾਰਧਾਰਾ ਦਾ ਪ੍ਰਚਾਰ ਕਰਦਾ ਰਿਹਾ। ਭਾਈ ਸਾਹਿਬ ਨੇ ਹਰੀ ਪਰਬਤ ਦੇ ਅੰਦਰ ਗੁਰੂ ਨਾਨਕ ਸਾਹਿਬ ਦੀ ਪਵਿੱਤਰ ਯਾਦ ਧਰਮ ਅਸਥਾਨ ਦੀ ਮੌੜੀ ਗੱਡੀ ਸੀ। ਮਾਈ ਭਾਗਭਰੀ ਨੇ ਗੁਰਬਾਣੀ ਦੇ ਸ਼ਬਦ ਪੜ੍ਹ ਕੇ ਹੱਥੀ ਸੂਤ ਦਾ ਵਸਤਰ ਤਿਆਰ ਕਰਕੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਅਰਪਨ ਕੀਤਾ। ਗੁਰੂ ਸਾਹਿਬ ਪੰਜਾਬ ਤੋਂ ਜਦੋਂ ਕਟੂਸ਼ਾਹ ਵਾਲੀ ਥਾਂ ਤੋਂ ਹੁੰਦੇ ਹੋਏ ਆਪਣੇ ਘੋੜੇ ਸਮੇਤ ਹੀ ਮਾਈ ਦੇ ਘਰ ਕਾਠੀ ਦਰਵਾਜ਼ੇ (ਸ੍ਰੀਨਗਰ) ਪੁੱਜੇ ਸਨ, ਅਤੇ ਵਸੱਤਰ ਦੀ ਮੰਗ ਕੀਤੀ। ਇੱਥੇ ਹੁਣ ਇਤਿਹਾਸਕ 'ਗੁਰਦੁਆਰਾ ਛੇਵੀ ਪਾਤਸ਼ਾਹੀ' ਸ਼ਸ਼ੋਬਿਤ ਹੈ।

"ਮਾਧੋ ਵਿਰਹਿ ਪਾਇ ਮਨਿ ਮਾਈ। ਨਿਸਿ ਦਿਨੁਧਯਾਨੁ ਗੁਰੂ ਮਨ ਲਾਈ।
ਸੂਤ ਕਾਤ ਸੁੰਦਰ ਇਕ ਰੇਜਾ। ਮਾਤ ਉਣਾਯੋ ਪ੍ਰੇਮ ਸਮੇਲਾ॥੩੦੫॥
ਬਹੁਰੋ ਤਾਹਿ ਧੁਆਇ ਕੈ ਮਨ ਮੈ ਐਸ ਅਲਾਇ।
ਇਹ ਕਾ ਜਾਮਾ ਕੈਠਿ ਗੁਰ ਜਬ ਪਹਿਰੇਂ ਸੁਖ ਪਾਇ।੩੦੬।।

..................................................................

ਹਮਰੇ ਹਿਤਿ ਜੋ ਬਸਤ੍ਰ ਉਣਾਯੋ। ਦੇਵਹੁ ਕਸ ਬਿਲਸ ਲਗਾਯੋ॥੩੩੭॥
ਮਾਈ ਹਰਖ ਕਹਾ ਪ੍ਰੇਭ ਲੀਜੈ॥ ਇਛਾ ਪੂਰ ਹਮਾਰੀ ਕੀਜੈ॥
ਕਢਿ ਪਟਯਾਰ ਤੇ ਗੁਰ ਕੋ ਦੀਨੋਂ। ਅਨੰਦ ਤਾਰ ਆਪਨ ਚਿਤਿ ਲੀਨੋ॥੩੩੮॥[68]

ਮਾਈ ਭਾਗ ਭਰੀ ਨੇ ਸੁੰਦਰ ਫੁਲਾਂ ਦੀ ਮਾਲਾ ਗੁੰਦ ਕੇ ਗੁਰੂ ਸਾਹਿਬ ਨੂੰ ਪਹਿਨਾਈ, ਧੂਪ ਜਗਾ ਕੇ ਪ੍ਰਕਰਮਾ ਕਰਕੇ ਮੱਥਾ ਟੇਕਿਆ। ਪ੍ਰੇਮ ਵੱਸ ਹੋ ਕੇ ਗੁਰੂ ਸਾਹਿਬ ਦੇ ਚਰਨਾਂ ਦਾ ਚਰਨਾਮ੍ਰਿਤ ਲਿਆ ਤਾਂ ਮਾਈ ਤ੍ਰੈਕਾਲ ਦਰਸ਼ੀ ਹੋ ਗਈ। ਇਹ ਗੱਲ ਸਾਰੇ ਸ਼ਹਿਰ ਵਿੱਚ ਫ਼ੈਲ ਗਈ। ਮਾਈ ਭਾਗ ਭਰੀ ਆਪਣਾ ਅੰਤ ਸਮਾਂ ਅਨੁਭਵ ਕਰਕੇ ਗੁਰੂ ਜੀ ਪਾਸ ਕੁਸ਼ਟ ਆਸਨ ਕਰ ਕੇ ਬੈਠ ਗਈ ਅਤੇ ਆਪ ਜੀ ਦੇ ਸਰੂਪ ਦਾ ਧਿਆਨ ਕਰ ਕੇ ਸਰੀਰ ਤਿਆਗ ਕੇ ਗੁਰਪੁਰੀ ਸਿਧਾਰ ਗਈ। ਮਾਈ ਦਾ ਸੰਸਕਾਰ ਗੁਰੂ ਜੀ ਨੇ ਆਪਣੇ ਕਰ ਕਮਲਾਂ ਨਾਲ ਕੀਤਾ। ਉਸ ਮਾਈ ਦੇ ਪੁੱਤਰ ਭਾਈ ਸੇਵਾ ਦਾਸ ਨੇ ਸੰਗਤਾਂ ਨੂੰ ਲੰਗਰ ਛੱਕਾ ਕੇ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਗੁਰੂ ਸਾਹਿਬ ਨੇ ਸੇਵਾਦਾਸ ਨੂੰ ਇਲਾਕੇ ਦਾ ਮਸੰਦ ਨਿਯੁੱਕਤ ਕੀਤਾ।

> 'ਮਾਈ ਦੇਖਿ ਹਰਖ ਮਨਿ ਆਯੋ। ਇੱਛ ਪੂਰ ਮਨ ਮੈ ਸੁਖੁ ਪਾਯੋ।
>
> ਗੁਰ ਸਨੰਮੁਖ ਦ੍ਰਿਗ ਇਕਟਿਕ ਜਾਇ। ਭੁਮਿ ਸੈਨ ਕੀਨੋ ਹਰ ਖਾਇ ॥੩੪੧॥
>
> ਦਰਸਨ ਕਰਤ ਦੇਹ ਤਬ ਤਿਆਗੀ। ਕ੍ਰਿਪਾ ਸਿੰਧੁ ਕੇ ਰਸ ਮੈ ਪਾਗੀ॥
> ਮਾਰੂ ਡਖਣੇ ਵਾਰ ਪੜ੍ਹਿ ਭਾਗ ਭਰੀ ਕੇ ਹੇਤਿ॥
> ਜਟਾਉ ਗੀਤਿ ਜੈਸੇ ਕਰੀ ਦਾਸਰਥੀ ਜਸ ਕੇਤ॥ ੩੫੨॥
> ਚਿਖਾ ਬੀਚ ਤਨ ਤਾਹਿ ਧਰਿ ਨਿਜ ਕਰ ਲਾਂਬੂ ਲਾਇ॥
> ਬਾਬਕ ਮਾਰੂ ਵਾਰ ਪੜ੍ਹਿ ਚੌਕੀ ਸਬਦ ਕਰਾਇ॥ ੩੫੩॥[69]

ਗੁਰੂ ਸਾਹਿਬ ਨੇ ਮਾਰੂ ਤੇ ਡਖੱਣੇ ਦੀ ਵਾਰ ਪ੍ਰੇਮ ਸਹਿਤ ਭਾਗਭਰੀ ਵਾਸਤੇ ਉਚਾਰਨ ਕੀਤੀ ਸੀ। ਭਾਗ ਭਰੀ ਬਾਰੇ 'ਮਹਿਮਾ ਪ੍ਰਕਾਸ਼ (ਵਾਰਤਕ)[70] ਵਿੱਚ ਵੀ ਜ਼ਿਕਰ ਆਉਂਦਾ ਹੈ। ਗੁਰੂ ਸਾਹਿਬ ਦੀ ਯਾਦ ਵਿੱਚ ਇਥੇ ਗੁਰਦੁਆਰਾ ਛੇਵੀਂ ਪਾਤਸ਼ਾਹੀ, ਕਾਠੀ ਦਰਵਾਜ਼ਾ, ਸ੍ਰੀਨਗਰ (ਕਸ਼ਮੀਰ) ਸੁਸ਼ੋਭਿਤ ਹੈ।

## *ਬੀਬੀ ਕੌਲਾਂ*

ਬੀਬੀ ਕੌਲਾਂ ਇੱਕ ਹਿੰਦੂ ਲੜਕੀ ਸੀ, ਜਿਸ ਨੂੰ 'ਕਮਲਾ' ਵੀ ਆਖਿਆ ਜਾਂਦਾ ਸੀ, ਲਾਹੌਰ ਦੇ ਕਾਜ਼ੀ ਰੁਸਤਮ ਖਾਂ ਨੇ ਮੁੱਲ ਲੈ ਕੇ ਪਾਲੀ[71] ਹੋਈ ਸੀ। ਕਈ ਸੋਮਿਆਂ ਅਨੁਸਾਰ ਇਹ ਕਾਜ਼ੀ ਦੀ ਧੀ ਸੀ। ਬੀਬੀ ਕੌਲਾਂ ਸ਼ੁਰੂ ਤੋਂ ਹੀ ਧਾਰਮਿਕ ਬਿਰਤੀ ਵਾਲੀ ਅਤੇ ਸਾਂਈ ਮੀਆਂ ਮੀਰ ਦੀ ਮੁਰੀਦ ਸੀ। ਬੀਬੀ ਕੌਲਾਂ ਮੌਲਵੀਆਂ ਤੇ ਕਾਜ਼ੀਆਂ ਦੇ ਫ਼ਤਵੇ ਕਾਰਨ ਭੱਜ ਕੇ ਅੰਮ੍ਰਿਤਸਰ ਛੇਵੇਂ ਗੁਰੂ ਜੀ ਦੀ ਸ਼ਰਨ ਆ ਗਈ। ਗੁਰੂ ਸਾਹਿਬ ਨੇ ਬਾਬਾ ਬੁੱਢਾ ਜੀ ਨੂੰ ਹੁਕਮ ਕਰ ਕੇ ਗੁਰਦੁਆਰਾ ਕੌਲਸਰ ਸਾਹਿਬ 1624 ਈ. ਵਿੱਚ ਉਸਾਰਿਆ, ਜੋ 1627 ਈ. ਨੂੰ ਮੁਕੰਮਲ ਹੋਇਆ। ਇਸ ਬੀਬੀ ਦਾ ਦੇਹਾਂਤ 4 ਜੁਲਾਈ 1629 ਈ.[72] ਨੂੰ ਕਰਤਾਰਪੁਰ ਵਿੱਚ ਹੋਇਆ।

## *ਭਾਈ ਬੀਰੂ ਦੱਤ*

ਇਹ ਮੀਰਪੁਰ (ਕਸ਼ਮੀਰ) ਦਾ ਰਹਿਣ ਵਾਲਾ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ

ਸਿੱਖ ਸੀ। ਇਸ ਨੇ ਗੁਰੂ ਸਾਹਿਬ ਦੀ ਸੇਵਾ ਦਿਨ ਰਾਤ ਲੰਗਰ ਵਿੱਚ ਕੀਤੀ ਅਤੇ ਗੁਰੂ ਸਾਹਿਬ ਨੇ ਮੰਜੀ ਬਖ਼ਸ਼ਿਸ਼ ਕੀਤੀ ਅਤੇ ਮੀਰਪੁਰ ਪਹਾੜ ਦਾ ਇਲਾਕੇ ਵਿੱਚ ਪ੍ਰਚਾਰਕ ਥਾਪਿਆ। ਗੁਰੂ ਸਾਹਿਬ ਨੇ ਇਸ ਨੂੰ ਆਪਣੀ ਇਕ ਮਾਲਾ ਤੇ ਰੁਮਾਲ[73] ਦੀ ਵੀ ਬਖ਼ਸ਼ਿਸ਼ ਕੀਤੀ। ਰਿਵਾਇਤ ਅਨੁਸਾਰ ਇਹ ਬ੍ਰਿਤਾਂਤ ਜਿਹਲਮ ਦਰਿਆ ਦੇ ਕੰਢੇ, ਗਟਿਆਲੀ ਪਤਨ ਦਾ ਹੈ। ਬੀਰਮਸ਼ਾਹ ਨੇ ਬਾਅਦ ਵਿੱਚ 'ਕੇਨੀ ਸਾਹਿਬ' (ਨੌਸ਼ਹਿਰਾ) ਆ ਕੇ ਧੂਣੀ[74] ਲਾਈ ਅਤੇ ਬੜੇ ਮਕਬੂਲ ਹੋਏ। ਇਹ ਬ੍ਰਿਤਾਂਤ ਉਸ ਸਮੇਂ ਹੋਇਆ ਜਦੋਂ ਗੁਰੂ ਸਾਹਿਬ, ਬਾਦਸ਼ਾਹ ਜਗਾਂਗੀਰ ਨਾਲ 1620 ਈ.[75] ਵਿੱਚ ਕਸ਼ਮੀਰ ਵੱਲ ਜਾ ਰਹੇ ਸਨ। ਅੱਜਕਲ੍ਹ ਨੌਸ਼ਹਿਰਾ ਵਿੱਚ ਗੁਰੂ ਸਾਹਿਬ ਦਾ ਇਤਿਹਾਸਕ ਗੁਰਦੁਆਰਾ ਸ਼ਸ਼ੋਭਿਤ ਹੈ। ਡੰਗੜ ਪਿੰਡ ਵਿਚ ਬੀਰਮਸ਼ਾਹੀ ਗੁਰਦੁਆਰਾ ਵੀ ਮੌਜੂਦ ਹੈ।

## *ਭਾਈ ਕੀਰਤੀਆ*

ਗੁਰੂ ਸਾਹਿਬ ਦਾ ਸ਼ਰਧਾਲੂ ਸਿੱਖ[76-77] ਸੀ। ਇਸ ਨੂੰ ਨਾਲ ਲੈ ਕੇ ਗੁਰੂ ਸਾਹਿਬ ਬੀਬੀ ਲਛਮੀ ਨੂੰ ਦਰਸ਼ਨ ਦੇਣ ਲਈ ਲਖਮੀਪੁਰ[78] ਗਏ ਸਨ।

## *ਭਾਈ ਭਾਨੂੰ*

ਭਾਈ ਭਾਨੂੰ ਜੀ ਅਜੋਕੇ ਸੈਥਲ ਪਰਗਣੇ ਦੇ ਪਿੰਡ ਰਾਜ ਮਹਿਲ ਦਾ ਰਹਿਣ ਵਾਲਾ ਬਹਿਲ ਖੱਤਰੀ ਸੀ। ਇਹ ਗੁਰੂ ਹਰਿਗੋਬਿੰਦ ਸਾਹਿਬ ਦਾ ਪ੍ਰਮੁੱਖ ਸੇਵਕ ਸੀ। 'ਸਿੱਖਾਂ ਦੀ ਭਗਤਮਾਲ' ਵਿੱਚ ਸਾਖੀ ਨੰਬਰ 149 ਵਿੱਚ ਉਲੇਖ ਕੀਤਾ ਗਿਆ ਹੈ, "ਭਾਈ ਭਾਨੂੰ ਬਹਿਲ ਰਾਜ ਮਹਲ ਵਿੱਚ ਰਹਿੰਦਾ ਸੀ। ਤੇ ਸਿੱਖਾਂ ਦੀ ਭਾਉਂ ਭਗਤਿ ਕਰੇ ਤੇ ਵਾਹਗੁਰੂ ਦਾ ਨਾਮ ਉਚਾਰਣ ਕਰੇ। ਤਾਂ ਸਾਹਿਬ ਛਿਵੀ ਪਾਤਸ਼ਾਹੀ ਪਾਸ ਪ੍ਰਸਨ ਕੀਤਾ। ਸਚੇ ਪਾਤਸ਼ਾਹ ਕਿਸੇ ਸਾਸਤ੍ਰ ਦਾ ਮਤੁ ਹੈ ਜੋ ਤਪ ਤੇ ਤੀਰਥ ਵਸੇਖ ਹੈਨ॥ ਕਿਸੇ ਸਾਸਤ੍ਰ ਦਾ ਮਤੁ ਜਗ ਤੇ ਹੋਮ ਵਸੇਖ ਹੈ। ਕਿਸੇ ਦਾ ਮੱਤਿ ਹੈ ਬਰਤ ਦੇ ਨਾਮ ਵਸੇਖ ਹੈ। ਕਿਸੇ ਨੇ ਗਿਆਨ ਵਸੇਖ ਕਹਿਆ ਹੈ। ਤੇ ਸਾਹਿਬ ਦਿਆ ਵਚਨ ਵਿੱਚ ਨਾਮ ਦੇ ਸਮਾਨ ਹੋਰ ਵਸਤ ਕਾਈ ਨਹੀਂ। ਤਾਂ ਤੇ ਐਸਾ ਕੋਈ ਪ੍ਰਮਾਣ ਹੋਵੈ ਜੋ ਸਭਣਾ ਨੂੰ ਪ੍ਰਤੀਤ ਆਇ ਜਾਵੇ। ਬਚਨ ਹੋਇਆ ਜਿਸ ਸਮੇਂ ਬ੍ਰਹਮਾ ਨੇ ਜਗ ਰਚਿਆ ਹੈਸੀ ਸਭ ਦੇਵੀਆਂ ਦੇਵਤੇ ਰਿਖੀਸਰ ਮੁਨੀਸਰ ਸਭ ਆਣ ਇਕੱਠੇ ਹੋਏ॥ ਤਾਂ ਬ੍ਰਹਮੇ ਨੇ ਬਿਸਨ ਦੇਵ ਕੋ ਕਹਿਆ ਪ੍ਰਿਥਮੇ ਪੂਜਾ ਕਿਸ ਕੀ ਕਰੀਏ। ਤਾਂ ਮਹਾਰਾਜ ਨੇ ਕਹਿਆ ਸਾਰੇ ਬੈਕੁੰਟ ਕੀ ਪ੍ਰਦਖਣਾ ਦੇ ਕੇ ਜੋ ਪ੍ਰਿਥਮੇ ਆਵੇ ਉਸ ਕੀ ਪੂਜਾ ਪ੍ਰਿਥਮੇ ਕਰੀਏ॥ ਤਾਂ ਸਾਰੇ ਦੇਵਤੇ ਆਪੋ ਆਪਣੇਆਂ ਵਾਹਣਾ ਤੇ ਚੜ੍ਹ ਕੈ ਵੈਕੁੰਟ ਦੀ ਪ੍ਰਦਖਣਾ ਕੋ ਗਏ॥....."[79]

ਭਾਈ ਭਾਨੂੰ ਜਿੱਥੇ ਸੰਤ ਸੁਭਾਅ ਦਾ ਮਾਲਕ ਸੀ, ਉਥੇ ਹਥਿਆਰਾਂ ਵਿੱਚ ਬੜਾ ਨਿਪੁੰਨ ਸੀ। ਇਹ ਮਈ 1629 ਅੰਮ੍ਰਿਤਸਰ ਮੁੱਖਲਸ ਖਾਂ ਦੇ ਖਿਲਾਫ਼ ਲੜੀ ਗਈ ਜੰਗ ਵਿੱਚ, ਸਿੱਖ ਫ਼ੌਜਾਂ ਦਾ ਕਮਾਂਡਰ ਸੀ। ਇਸ ਨੇ ਸ਼ਮਸ਼ ਖਾਂ (ਜੋ ਮੁਗਲ ਫੌਜ਼ ਦੇ ਹਰਾਵਲ ਦਸਤੇ ਦੀ ਰਹਿਨੁਮਈ ਕਰਦਾ ਸੀ) ਨੂੰ ਪਹਿਲੇ ਵਾਰ ਨਾਲ ਹੀ ਢਹਿ ਢੇਰੀ ਕਰ ਦਿੱਤਾ ਸੀ। ਇਸ ਦੇ

ਦੁਸ਼ਮਣਾਂ ਨੇ ਇਸ ਨੂੰ ਚਾਰੇ ਪਾਸਿਆਂ ਤੋਂ ਘੇਰਾ ਪਾ ਲਿਆ ਅਤੇ ਇਹ ਬਹਾਦਰੀ ਨਾਲ ਲੜਦਾ ਲੜਦਾ ਸ਼ਹੀਦ ਹੋ ਗਿਆ। 'ਗੁਰਬਿਲਾਸ ਪਾਤਿਸ਼ਾਹੀ ਛੇਵੀ' ਵਿੱਚ ਇਸ ਲੜਾਈ ਦਾ ਵਿਸੱਥਾਰ ਨਾਲ ਜ਼ਿਕਰ ਆਇਆ ਹੈ।

"ਚਲਯੋ ਸੁਰ ਭਾਨੂ ਮਹਾ ਰੋਸ ਧਾਰਾ। ਲਯੋ ਢਾਲ ਖੰਡਾ ਸੁ ਤੀਖਾ ਦੁਧਾਰਾ।
ਗੁਰੂ ਕੀ ਸੁ ਆਗਯਾ ਲਈ ਸਾਥਿ ਸੈਨਾ। ਕੁਪਯੋ ਬੀਰ ਐਸਾ ਮਨੋ ਹੈ ਤ੍ਰਿਨੈਨਾ॥ 59॥

..............................................................................................

ਪਠਾਨ ਜਬੈ ਜੂਝਤ ਭਯੋ ਸਹਸ ਸੂਰ ਕੇ ਸਾਥਿ। ਸਯਦ ਤਬ ਆਵਤ ਭਯੋ ਲੀਏ॥
ਸਹਸ ਭਟ ਸਾਥਿ॥ 170॥

ਕ੍ਰਿਪਾ ਸਿੰਧੁ ਤਬ ਐਸ ਦਿਖਿ ਭਾਨੂ ਚਰਿਤ ਬਿਸਾਲ।
ਖਾਨ ਸਹਸ ਸੰਗ ਮਾਰ ਕੈ ਮੁਕਤਿ ਭਯੋ ਤਤਕਾਲ॥171॥[80]

## *ਭਾਈ ਛੱਜੂ*

ਇਹ ਗੁਰੂ ਹਰਿਗੋਬਿੰਦ ਸਾਹਿਬ ਦੇ ਸੇਵਕਾਂ ਵਿੱਚੋਂ ਇਕ ਸੀ। ਇਹ ਬੜਾ ਬਹਾਦਰ ਯੋਧਾ ਵੀ ਸੀ। ਇਹ ਅੰਮ੍ਰਿਤਸਰ ਦੀ ਲੜਾਈ (1626) ਵਿੱਚ ਬੜੀ ਬਹਾਦਰੀ ਨਾਲ ਲੜਿਆ। 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਵਿੱਚ ਇਸ ਦੀ ਤੁਲਨਾ ਪ੍ਰਮੁੱਖ ਯੋਧਿਆਂ, ਜਿਵੇਂ ਭਾਈ ਮੋਹਰੂ, ਭਾਈ ਬਿੰਦਵਾ ਅਤੇ ਭਾਈ ਸੁਜਾਨਾ ਨਾਲ ਕੀਤੀ ਗਈ ਹੈ।

'ਛੱਜੂ ਗੱਜੂ ਮੁਹਰੂ ਰੰਧਾਵਾ ਤੇ ਸੁਜਾਨਾ ਬੀਰ'[81]

## *ਭਾਈ ਮਿਹਰਾ ਸ਼ੇਖੋ*

ਇਹ ਸਿੱਖ ਬਹਾਦਰ ਜਰਨੈਲ ਅਤੇ ਪਰਉਪਕਾਰੀ ਸੀ, ਜੋ ਲੁਧਿਆਣਾ ਜ਼ਿਲ੍ਹੇ ਦੇ ਬੜੂੰਦੀ ਪਿੰਡ[82] ਦਾ ਰਹਿਣ ਵਾਲਾ ਸੀ। ਗੁਰੂਸਰ ਗੁਜਰਵਾਲ ਵਿੱਚ ਛੇਵੇਂ ਨਾਨਕ ਦੀ ਸ਼ਰਨ ਆਇਆ ਸੀ। ਕਈ ਜੰਗਾਂ ਵਿੱਚ ਵੀ ਇਸ ਨੇ ਬਹਾਦਰੀ ਦੇ ਜੌਹਰ ਦਿਖਾਏ ਸਨ।

## *ਭਾਈ ਮਿਹਰ*

ਇਹ ਬਕਾਲਾ ਦਾ ਰਹਿਣ ਵਾਲਾ ਸਿੱਖ ਸੀ। ਜਦੋਂ ਇਸ ਨੇ ਸ਼ਰਧਾ ਨਾਲ ਨਵਾਂ ਘਰ 1628 ਈ. ਵਿੱਚ ਬਣਵਾਇਆ ਤਾਂ ਪ੍ਰਤਿਗਿਆ ਕੀਤੀ ਕਿ ਜਦੋਂ ਤੱਕ ਗੁਰੂ ਸਾਹਿਬ ਆਪਣੇ ਮੁਬਾਰਕ ਕਦਮ ਘਰ ਵਿੱਚ ਨਾ ਪਾਣ, ਮੈਂ ਨਹੀਂ ਵਸਾਂਗਾ।[83] ਗੁਰੂ ਹਰਿਗੋਬਿੰਦ ਸਾਹਿਬ ਪ੍ਰਵਾਰ ਸਮੇਤ ਇਸ ਦੇ ਘਰ ਬਕਾਲਾ ਗਏ। ਗੁਰੂ ਸਾਹਿਬ ਪ੍ਰਵਾਰ ਸਮੇਤ ਇਸਦੇ ਘਰ ਕਈ ਦਿਨ ਰਹੇ। ਮਾਤਾ ਗੰਗਾ ਜੀ ਦਾ ਦੇਹਾਂਤ ਵੀ ਇਸੇ ਘਰ ਵਿੱਚ ਹੋਇਆ ਸੀ। ਇਹ ਜੂਨ 1628 ਈ.[84] ਦੀ ਬਾਤ ਹੈ। ਹੁਣ ਇਸ ਥਾਂ 'ਗੁਰਦੁਆਰਾ ਮਾਤਾ ਗੰਗਾ ਜੀ' ਬਣਿਆ ਹੋਇਆ ਹੈ।

## ਭਾਈ ਲਾਲ ਚੰਦ ਮੁਨਸ਼ੀ

ਇਹ ਸਿੱਖ ਭਾਈ ਗੁਰਦਾਸ ਜੀ ਨਾਲ ਘੋੜੇ ਖ਼ਰੀਦਣ ਲਈ ਕਾਬਲ ਗਿਆ ਸੀ।[85] ਜਦੋਂ ਭਾਈ ਗੁਰਦਾਸ ਜੀ ਕਾਬਲ ਤੋਂ ਮੋਹਰਾਂ ਦੀਆਂ ਠੀਕਰੀਆਂ ਬਣਨ ਵਾਲੀ ਘਟਨਾ ਪਿੱਛੋਂ ਛਿਪ ਕੇ ਬਨਾਰਸ ਚਲੇ ਗਏ ਤਾਂ ਮੁਨਸ਼ੀ ਲਾਲ ਚੰਦ ਨੇ ਸੰਦੂਕ 'ਚੋਂ ਅਸ਼ਰਫ਼ੀਆਂ ਲੈ ਕੇ ਘੋੜਿਆਂ ਦੀ ਕੀਮਤ ਤਾਰ ਕੇ ਘੋੜੇ ਗੁਰੂ ਦਰਬਾਰ ਲੈ ਆਂਦੇ।

## ਭਾਈ ਸੁੰਦਰ ਸ਼ਾਹ

ਇਹ ਬੁੱਢਣ ਸ਼ਾਹ ਦਾ ਚੇਲਾ ਸੀ ਅਤੇ ਕੀਰਤਪੁਰ ਦਾ ਰਹਿਣ ਵਾਲਾ ਸੀ। ਇਹ ਭਾਈ ਬਿਧੀ ਚੰਦ ਦਾ ਵੀ ਮਿੱਤਰ ਸੀ। ਇਹ ਆਮ ਤੌਰ ਤੇ ਆਪਣੇ ਮਿਤਰਾਂ ਸਸਰਾਂਵ ਅਤੇ ਦੇਉ ਨਗਰ[86] ਆਪਣੇ ਮਿਤਰਾਂ ਕੋਲ ਰਹਿੰਦਾ ਸੀ। ਇਹ ਗੁਰੂ ਹਰਿਗੋਬਿੰਦ ਸਾਹਿਬ ਦਾ ਸਿਦਕੀ ਸਿੱਖ ਸੀ।

## ਭਾਈ ਸਾਧ

ਇਹ ਗੁਰੂ ਸਾਹਿਬ ਦਾ ਪ੍ਰੇਮੀ ਸਿੱਖ 'ਬਲਖ'[87] ਦਾ ਰਹਿਣ ਵਾਲਾ ਸੀ। ਗੁਰੂ ਸਾਹਿਬ ਨੇ ਇਸ ਨੂੰ ਇਰਾਕ ਘੋੜੇ ਖ਼ਰੀਦਣ ਲਈ ਭੇਜਿਆ ਸੀ। ਇਸ ਦਾ ਪੁੱਤਰ ਬਿਮਾਰ ਹੋ ਕੇ ਮਰ ਗਿਆ। ਰਸਤੇ ਵਿੱਚ ਕਿਸੇ ਨੇ ਇਸ ਨੂੰ ਬਿਮਾਰ ਪੁੱਤਰ ਦੀ ਖ਼ਬਰ ਦਿੱਤੀ ਅਤੇ ਵਾਪਸ ਆਉਣ ਲਈ ਬੇਨਤੀ ਕੀਤੀ, ਪਰ ਇਸ ਨੇ ਇਨਕਾਰ ਕਰ ਦਿੱਤਾ। ਭਾਈ ਸਾਧ ਜੀ ਨੇ ਸੁਨੇਹਾ ਭੇਜਿਆ ਕਿ ਜੇਕਰ ਗੁਜ਼ਰ ਜਾਵੇ ਤਾਂ ਘਰ ਵਿੱਚ ਬਹੁਤ ਬਾਲਣ ਹੈ, ਸੰਸਕਾਰ ਕਰ ਦੇਣਾ।[88] ਗੁਰੂ ਸਾਹਿਬ ਕੋਲ ਘੋੜੇ ਵੀ ਨਾ ਪੁੱਜੇ ਕਿਉਂਕਿ ਸ਼ਾਹ ਜ਼ਮਾਨ ਦੇ ਇੱਕ ਆਫ਼ਸਰ ਖਲੀਲ ਖਾਨ ਨੇ ਜ਼ਬਰਦਸਤੀ ਘੋੜੇ ਖੋਹ ਲਏ ਸਨ।

## ਭਾਈ ਜਲਨ (੧)

ਇਹ ਪਹਿਲਾਂ ਸਾਧੂ ਸੀ ਅਤੇ ਰਿੱਧੀਆਂ ਸਿੱਧੀਆਂ ਤੇ ਕਰਾਮਾਤਾਂ ਵਿੱਚ ਵਿਸ਼ਵਾਸ"[89] ਰੱਖਦਾ ਸੀ। ਗੁਰੂ ਸਾਹਿਬ ਜਦੋਂ ਭਾਈ ਗੁਰਦਾਸ ਜੀ ਦੀ ਮਕਾਣ 'ਤੇ ਗੋਇੰਦਵਾਲ ਗਏ ਤਾਂ ਇਹ ਉਥੇ ਹੀ ਗੁਰੂ ਸਾਹਿਬ ਨੂੰ ਮਿਲਿਆ ਸੀ। ਗੁਰੂ ਸਾਹਿਬ ਦੇ ਸਾਹਮਣੇ ਕਰਾਮਾਤਾਂ ਕੀਤੀਆਂ, ਪਰ ਸਭ ਕੁੱਝ ਛੱਡ ਕੇ ਅਸਲ ਫ਼ਕੀਰੀ ਦੇ ਮੁਕਾਮ ਨੂੰ ਪ੍ਰਾਪਤ ਹੋਇਆ। ਇਹ ਗੁਰੂ ਸਾਹਿਬ ਦੀ ਚਰਨ ਛੋਹ ਪ੍ਰਾਪਤ ਕਰ ਕੇ ਸਿੱਖ ਬਣਿਆ।

## ਭਾਈ ਜਲਨ (੨)

ਇਹ ਪਿੰਡ ਪਿਡਾਨਾਂ (ਜ਼ਿਲ੍ਹਾਂ ਲਾਹੌਰ)[90] ਦਾ ਰਹਿਣ ਵਾਲਾ ਸਿੱਖ ਸੀ, ਜੋ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ ਸੀ। ਇੱਕ ਵੇਰ ਗੁਰੂ ਸਾਹਿਬ ਇਸ ਦੇ ਘਰ ਵੀ ਗਏ ਸਨ।

## ਬੀਬੀ ਦੇਸਾਂ

ਇਹ ਪੱਟੀ ਦੀ ਰਹਿਣ ਵਾਲੀ ਜੱਟੀ[91] ਸੀ। ਇਹ ਸੰਤਾਨ ਦੀ ਇੱਛਾ ਕਰਕੇ ਗੁਰੂ ਹਰਿਗੋਬਿੰਦ ਸਾਹਿਬ ਦੀ ਸ਼ਰਨ ਆਈ।[92]

ਗੁਰੂ ਸਾਹਿਬ ਦੇ ਵਰਦਾਨ ਤੋਂ ਇਸ ਦੇ ਘਰ ਸੱਤ ਪੁੱਤਰਾਂ ਦਾ ਜਨਮ ਹੋਇਆ। 'ਗੁਰਬਿਲਾਸ ਪਾਤਸ਼ਾਹੀ ੬' ਵਿੱਚ ਵੀ ਇਸ ਜਟੀ ਦਾ ਜ਼ਿਕਰ ਆਇਆ ਹੈ।

"ਜੋਰਿ ਕੈ ਹਾਥ ਕਰੀ ਬਿਨਤੀ, ਪ੍ਰਭ ਪੱਟੀ ਬਸੋਂ ਮਾਝੇ ਮੈ ਸੁਖਦਾਈ।
ਜਟੀ ਸੁ ਜਾਤਿ ਸੰਧੂ ਹਮਰੋ ਕੁਲ, ਦੇਸਾਂ ਹੈ ਨਾਮ ਕਿਵੈਂ ਦੁੱਖ ਜਾਈ।
ਉਪਮਾ ਬਹੁ ਤੋਰ ਸੁਨੀ-ਪ੍ਰਭਜੀ, ਇਹ ਕਾਰਨ ਤੇ ਤੁਮਰੇ ਪਹਿ ਆਈ।
ਦੀਦ ਦਯਾਲ ਨਿਹਾਲ ਕਰੋ ਮੁਹਿ, ਆਸਾਵੰਡੀ ਕੀ ਆਸ ਪੁਜਾਈ।੮੭॥

..................................................................................

..................................................................................

ਸ੍ਰੀ ਗੁਰ ਕਹਾ ਜਾਉ ਨਿਜਾਲੈ॥ ਸਪਤ ਪੁਤ੍ਰ ਤੁਮਰੇ ਕੁਲ ਪਾਲੈ॥
ਅਗਮ ਗੁਰੂ ਨਾਨਕ ਕੀ ਬਾਤਾ। ਸੁਤ ਨਹਿ ਏਕੁ ਦਏ ਸੁਤ ਸਾਤਾ॥੧੦੪॥
ਸੁਨਿ ਗੁਰ ਬਚਨ ਸੁ ਅਨੰਦ ਧਾਰਯੋ। ਦੇਸਾਂ ਗੁਰ ਕੌ ਧੰਨਿ ਉਚਾਰਯੋ॥
ਧੁਨੰ ਧੁੰਨ ਕਹਿ ਗੁਰ ਚਰਨਨ ਪਰੀ। ਪਰਿਕ੍ਰਮਾ ਕਰਿ ਗੁਰ ਉਸਤਤਿ ਕਰੀ(੧੦੫)॥
ਤਬ ਦੇਸਾਂ ਨਿਜ ਦੇਸ ਸਿਧਾਰੀ। ਜਾਵਤ ਧੰਨਿ ਧੰਨਿ ਗੁਰੂ ਉਚਾਰੀ।
ਕ੍ਰਿਪਾਸਿੰਧੁ ਪੁਨਿ ਚੜ੍ਹੇ ਸ਼ਿਕਾਰਾ। ਕੌਤਕ ਕਰਤ ਸੁ ਅਨਿਕ ਪ੍ਰਕਾਮਾ॥ 106॥[93]

## ਬੀਬੀ ਲਛਮੀ

ਇਹ ਬੀਬੀ ਲਖਮੀਪੁਰ ਦੀ ਰਹਿਣ ਵਾਲੀ ਸੀ[94], ਜੋ ਕੋਟਲਾ ਨਿਹੰਗ ਖਾਂ ਦੇ ਨੇੜੇ ਹੀ ਸਥਿੱਤ ਹੈ। ਇਹ ਹਰ ਵਰ੍ਹੇ ਖੱਦਰ ਦਾ ਤਿਆਰ ਕੀਤਾ ਚੋਲਾ (ਲਿਬਾਸ) ਗੁਰੂ ਸਾਹਿਬ ਦੀ ਹਜ਼ੂਰੀ ਵਿੱਚ ਭੇਟ ਕਰਦੀ ਸੀ। ਬਿਰਧ ਹੋਣ ਕਾਰਨ ਕੀਰਤਪੁਰ ਗੁਰੂ ਦਰਬਾਰ ਵਿੱਚ ਹਾਜ਼ਰ ਨਾ ਹੋ ਸਕੀ। ਜਦੋਂ ਉਸ ਨੂੰ ਖ਼ਬਰ ਮਿਲੀ ਕਿ ਗੁਰੂ ਸਾਹਿਬ ਲਾਗਲੇ ਪਿੰਡ ਕੋਟ ਪਠਾਨਾਂ ਆਏ ਸਨ ਤਾਂ ਦਰਸ਼ਨਾਂ ਲਈ ਉਤਾਵਲੀ ਹੋ ਉੱਠੀ। ਅੰਤਰਜਾਮੀ-ਗੁਰੂ ਸਾਹਿਬ ਭਾਈ ਕੀਰਤੀਏ ਨੂੰ ਨਾਲ ਲੈ ਕੇ ਬੀਬੀ ਲਛਮੀ ਕੋਲ ਗਏ ਅਤੇ ਚੋਲਾ ਪ੍ਰਵਾਨ ਕੀਤਾ। ਯਾਦ ਰਹੇ ਗੁਰੂ ਹਰਿਗੋਬਿੰਦ ਸਾਹਿਬ ਇਸ ਦੇ ਘਰ 20 ਜੁਲਾਈ 1635 ਈ[95] ਨੂੰ ਪੁੱਜੇ ਸਨ। ਇਹ ਬੀਬੀ ਬ੍ਰਹਾਮਣ ਪ੍ਰਵਾਰ ਨਾਲ ਸੰਬੰਧਿਤ ਸੀ ਅਤੇ ਲਖ਼ਮੀਪੁਰ ਝਲਾਂ, ਜੋ ਰੋਪੜ ਦੇ ਲਾਗੇ ਹੀ ਹੈ, ਦੀ ਰਹਿਣ ਵਾਲੀ ਸੀ।

## *ਭਾਈ ਕੁੱਕੋ ਵਧਾਣ*

ਇਹ ਵਧਾਣ ਖੱਤਰੀ, ਛੇਵੇਂ ਪਾਤਸ਼ਾਹਿ ਦਾ ਵੱਡਾ ਯੋਧਾ ਤੇ ਪਰਉਪਕਾਰੀ ਸਿੱਖ ਹੋਇਆ।[96] ਇਸ ਦਾ ਪੁੱਤਰ ਭਾਈ ਅਨੰਤਾ ਵੀ ਪਿਤਾ ਦੇ ਤੁੱਲ ਗੁਣਾਂ ਦਾ ਪੁੰਜ ਸੀ। ਇਹ ਦੋਵੇਂ ਗੁਰੂ ਜੀ ਦੀ ਫ਼ੌਜ ਵਿੱਚ ਭਰਤੀ ਹੋ ਕੇ ਯੁੱਧ ਕਲਾ ਇੱਕ ਮੁਹਾਰਤ ਰੱਖਦੇ ਸਨ। 'ਸਿੱਖਾਂ ਦੀ ਭਗਤਮਾਲਾ' ਵਿੱਚ ਛੇਵੇਂ ਪਾਤਸ਼ਾਹਿ ਨਾਲ ਹੋਈ ਇਸ ਦੀ ਵਿਚਾਰ ਚਰਚਾ ਦਾ ਜ਼ਿਕਰ ਆਉਂਦਾ ਹੈ। "ਭਾਈ ਅਨਤ ਤੇ ਭਾਈ ਕੁਕੋ ਵਧਾਵਣ ਗੁਰੂ ਹਰਿਗੋਬਿੰਦ ਜੀ ਦੀ ਸਰਨਿ ਆਏ॥ ਤੇ ਅਰਦਾਸ ਕੀਤੀ ਜੋ ਗੁਰੂ ਨਾਨਕ ਜੀ ਕੜਾਹ ਪ੍ਰਸਾਦਿ ਜੋ ਭੇਟ ਆਪਣੀ ਠਹਿਰਾਈ ਏ ਇਸ ਦਾ ਪਰੋਜਨ ਕਿਆ ਹੈ॥ ਹੋਰਨਾਂ ਮਠਿਆਈਆਂ ਕਿਉਂ ਨਹੀਂ ਕੀਤਾ॥ ਬਚਨ ਹੋਇਆ ਜੇਸੇ ਕੜਾਹਿ ਦੇ ਵਿੱਚੋਂ ਕਾਈ ਵਸਤ ਸੁਟਣ ਵਾਲੀ ਨਹੀਂ॥ ਤੈਸੇ ਗੁਰੂ ਕੇ ਸਬਦ ਥੀ ਕਾਈ ਸੁਟਣ ਵਾਲੀ ਨਹੀਂ। ਤੈਸੇ ਗੁਰੂ ਕੇ ਸਬਦ ਥੀ ਕਾਈ ਸੁਟਣ ਵਾਲੀ ਕਥਾ ਨਹੀਂ। ਤੈਸੇ ਜੋ ਸਿਖ ਆਪਣੀ ਖਸਲਤ ਕਿਰਤ ਖਰੀਆਂ ਕਰਨ ਜੁ ਕਾਈ ਗਲ ਸੁੱਟਣ ਵਾਲੀ ਨਹੀਂ ਹੋਵੈਗੀ। ਸੋ ਗੁਰੂ ਨੂੰ ਪ੍ਰਾਪਤਿ ਹੋਵਨਗੇ॥ ਐਸਾ ਮਹਾਰਾਜ ਦਾ ਨਾਮ ਹੈ ਜਿਸ ਕਰ ਅਕਾਲ ਵਿੱਖੇ ਲੀਣ ਹੁੰਦਾ ਹੈ॥ 30 ॥[97]

## *ਭਾਈ ਅਨੰਤਾ*

ਇਹ ਕੁੱਕੋ ਵਧਾਵਣ ਖਤੱਰੀ ਦਾ ਪੁੱਤਰ ਸੀ। ਗੁਰੂ ਸਾਹਿਬ ਦੀ ਫ਼ੌਜ ਵਿੱਚ ਵੱਡਾ ਯੋਧਾ ਸੀ। 'ਸਿੱਖਾਂ ਦੀ ਭਗਤ ਮਾਲਾ' ਅਨੁਸਾਰ ਇਹ ਦੋਵੇਂ ਪਿਉ ਪੁੱਤਰ ਗੁਰੂ ਹਰਿਗੋਬਿੰਦ ਨਾਲ ਕਈ ਸ਼ੰਕੇ ਦੂਰ ਕਰਨ ਆਏ ਸਨ । ਇਨ੍ਹਾਂ ਦਾ ਜ਼ਿੱਕਰ 'ਕੁੱਕੋ ਵਧਾਵਣ' ਦੇ ਸ਼ਿੰਦਰਾਜ਼ ਵਿੱਚ ਆ ਚੁੱਕਾ ਹੈ। ਭਾਈ ਸੰਤੋਖ ਸਿੰਘ ਦੇ 'ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ' ਅਨੁਸਾਰ ਇੱਕ ਵਾਰ ਗੁਰੂ ਸਾਹਿਬ ਉਸ ਤੇ ਨਿਰਾਜ਼ ਹੋ ਗਏ ਕਿਉਂਕਿ ਉਸ ਨੇ ਜਾਣਬੁਝ ਕੇ ਇਕ ਕਾਂ ਨੂੰ ਜ਼ਖ਼ਮੀ ਕਰਕੇ ਲੰਗੜਾ ਕਰ ਛਡਿਆ ਸੀ। ਭਾਈ ਅਨੰਤਾਂ ਨੇ ਭਾਈ ਬਿਧੀ ਚੰਦ ਦੀ ਸਹਾਇਤਾ ਨਾਲ ਗੁਰੂ ਜੀ ਤੋਂ ਮਾਫ਼ੀ ਮੰਗ ਕੇ ਭੁੱਲ ਬਖਸ਼ਾਈ ਸੀ।

13 ਅਪ੍ਰੈਲ 1634[98] ਦੇ ਦਿਨ ਜਦੋਂ ਮੁਗਲ ਫ਼ੌਜਾਂ ਨੇ ਅੰਮ੍ਰਿਤਸਰ 'ਤੇ ਹਮਲਾ ਕਰ ਦਿੱਤਾ ਤਾਂ ਭਾਈ ਅਨੰਤਾ ਦੁਸ਼ਮਣ ਫ਼ੌਜਾਂ ਨਾਲ ਜਾਨਤੋੜ ਕੇ ਲੜਿਆ ਅਤੇ ਮੁਗਲਾਂ ਦੇ ਅਨੇਕਾਂ ਫ਼ੌਜੀਆਂ ਨੂੰ ਮਾਰ ਕੇ ਅੰਤ ਸ਼ਹੀਦੀ ਜਾਮ ਪੀ ਗਿਆ।

'ਅਨੰਤਾ ਬਲੀ ਅਨੰਤ ਥਾ ਹਮਰੋ ਪ੍ਰੇਮ ਪਿਆਰ॥੧੩॥[99]

ਕਈ ਸੋਮੇ[100] ਇਸ ਨੂੰ ਕਾਬਲ ਨਿਵਾਸੀ ਮੰਨਦੇ ਹਨ।

ਏਕ ਦਿਵਸੁ ਅਸ ਕੌਤਕ ਹੋਯੋ। ਪਾਛੇ ਸੁਨਾ ਨ ਨੈਨਨ ਜੋਯੋ।

ਕਾਬਲ ਤੇ ਸੰਗਤਿ ਬਹੁ ਆਈ। ਕਛੁ ਦਿਨ ਗੁਰ ਕੇ ਨਿਕਟਿ ਰਹਾਈ॥੪੪੭॥

ਤਾਂ ਮੈ ਏਕੁ ਸਿੱਖ ਰਸਿ ਰਾਤਾ। ਕੁੱਕੋ ਨਾਮੁ ਜਾਨੁ ਬਿਖਯਾਤਾ।

ਤਿਹ ਸੁਤ ਨਾਮੁ ਅਨੰਤਾ ਜਾਨੋ। ਸੇਵਾ ਮਾਹਿ ਅਧਿਕ ਰੁਚਿ ਮਾਨੋ।॥੪੪੮॥[101]

## *ਭਾਈ ਕਾਮਲ*

ਇਹ ਕਸ਼ਮੀਰੀ ਮੁਸਲਮਾਨ[102] ਸੀ ਜੋ 'ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ' ਅਨੁਸਾਰ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਾਗਿਰਦ ਸੀ। ਉਹ ਗੁਰੂ ਸਾਹਿਬ ਦੀ ਹਜ਼ੂਰੀ ਵਿੱਚ ਕੀਰਤਪੁਰ ਸਾਹਿਬ ਵੀ ਕਾਫ਼ੀ ਸਮਾਂ ਰਿਹਾ। ਗੁਰੂ ਸਾਹਿਬ ਅਤੇ ਸੰਗਤ ਦੀ ਕਾਫ਼ੀ ਸਮੇਂ ਤੱਕ ਸੇਵਾ ਕਰਦਾ ਰਿਹਾ।

## *ਭਾਈ ਖੇਮ ਚੰਦ*

ਇਹ ਵਜ਼ੀਰਾਬਾਦ ਦਾ ਰਹਿਣ ਵਾਲਾ ਗੁਰੂ ਹਰਿਗੋਬਿੰਦ ਸਾਹਿਬ ਦਾ ਪ੍ਰੇਮੀ ਸਿੱਖ ਸੀ। ਗੁਰੂ ਸਾਹਿਬ ਕਸ਼ਮੀਰ ਦੇ ਸਫ਼ਰ (1620ਈ.) ਤੋਂ ਮੁੜਦੇ ਸਾਰ ਇੱਥੇ ਠਹਿਰੇ ਸਨ। ਭਾਈ ਖੇਮ ਚੰਦ ਮੁਕਾਮੀ ਸਿੱਖ ਨੇ ਆਪਣਾ ਕੋਠਾ ਗੁਰੂ ਸਾਹਿਬ ਨੂੰ ਹਾਜ਼ਰ ਕੀਤਾ।[103] ਇਥੇ ਹੀ ਬਾਅਦ ਵਿੱਚ ਗੁਰੂ ਜੀ ਦੀ ਯਾਦ ਵਿੱਚ 'ਗੁਰਦੁਆਰਾ ਕੋਠਾ ਸਾਹਿਬ, ਛੇਵੀ ਪਾਤਸ਼ਾਹੀ' ਪ੍ਰਸਿੱਧ ਹੋਇਆ। ਮੁਕਾਮੀ ਰਵਾਇਤ ਅਨੁਸਾਰ ਗੁਰੂ ਸਾਹਿਬ ਦੇ ਕਿਆਮ ਦੌਰਾਨ ਹੀ ਭਾਈ ਖੇਮ ਚੰਦ ਦਾ ਦੇਹਾਂਤ ਹੋ ਗਿਆ ਅਤੇ ਗੁਰੂ ਸਾਹਿਬ ਨੇ ਆਪਣੇ ਹੱਥੀ ਉਸ ਦਾ ਸੰਸਕਾਰ ਕੀਤਾ। ਗੁਰਦੁਆਰੇ ਦੇ ਅਹਾਤੇ ਵਿੱਚ ਹੀ ਉਸ ਦਾ ਯਾਦਗਾਰੀ ਥੜਾ ਸਥਾਪਤ ਕੀਤਾ ਗਿਆ। 1947 ਤੋਂ ਪਹਿਲਾਂ ਇਸ ਗੁਰਦੁਆਰੇ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਸੀ। ਇਹ ਸਿੱਖ ਛੋਲੇ ਵੇਚ ਕੇ ਰੋਜ਼ੀ-ਰੋਟੀ ਦਾ ਪ੍ਰਬੰਧ ਕਰਦਾ ਸੀ। ਗੁਰੂ ਜੀ ਦੇ ਇਥੇ ਕਿਆਮ ਨਾਲ ਬਹੁਤ ਸਾਰੇ ਕਿਰਤੀ, ਸਿੱਖ ਗੁਰੂ ਜੀ ਦੇ ਸ਼ਰਧਾਲੂ ਬਣ ਗਏ। ਇਸ ਖ਼ੂਬਸੂਰਤ ਇਮਾਰਤ ਦਾ ਬਹੁਤ ਹਿੱਸਾ ਹੁਣ ਢਹਿ ਚੁੱਕਿਆ ਹੈ ਅਤੇ ਗੁਰਦੁਆਰੇ ਅੰਦਰ ਸ਼ਰਨਾਰਥੀ ਆਬਾਦ ਹੋ ਚੁੱਕੇ ਹਨ। ਗੁਰਦੁਆਰੇ ਨਾਲ 13 ਏਕੜ ਜ਼ਮੀਨ ਵੀ ਹੈ।[104] ਗੁਰਦੁਆਰੇ ਦੇ ਨਾਲ ਇੱਕ ਵਿਸ਼ਾਲ ਸਰੋਵਰ ਵੀ ਸੀ। ਯਾਦ ਰਹੇ ਵਜ਼ੀਰਾਬਾਦ ਸ਼ਹਿਰ ਹਕੀਮ ਵਜ਼ੀਰ ਖਾਂ ਨੇ ਵਸਾਇਆ ਸੀ। 1947 ਤੋਂ ਪਹਿਲਾਂ ਵਿਸਾਖੀ ਅਤੇ ਬਸੰਤ ਪੰਚਮੀ ਨੂੰ ਭਾਰੀ ਜੋੜ ਮੇਲਾ ਹੁੰਦਾ ਸੀ।

## *ਭਾਈ ਕਿਸ਼ਨਾ*

ਇਹ ਜੰਝੂ ਗੋਤ ਨਾਲ ਸੰਬੰਧ ਰੱਖਦਾ, ਗੁਰੂ ਜੀ ਦਾ ਪ੍ਰੇਮੀ ਆਤਮ ਗਿਆਨੀ ਅਤੇ ਸੂਰਬੀਰ ਯੋਧਾ ਸੀ। ਹਰਿਗੋਬਿੰਦ ਪੁਰ (ਰੁਹੀਲਾ) ਦੀ ਜੰਗ ਵਿੱਚ ਇਹ ਬੜੀ ਸੂਰਬੀਰਤਾ ਨਾਲ ਲੜਿਆ। 27 ਸਤੰਬਰ 1621 ਦੀ ਪਹਿਲੇ ਦਿਨ ਦੀ ਲੜਾਈ ਵਿੱਚ ਭਗਵਾਨ ਦਾਸ ਘਰੇੜ ਦੀ ਫ਼ੌਜ ਦੇ ਖਿਲਾਫ਼ ਡਟ ਕੇ ਲੜੇ। ਭਾਈ ਜੱਟੂ, ਮਥਰਾ, ਨਾਨੋ/ਨਾਨੂ ਤੇ ਮੋਲਕ ਦੀ ਸ਼ਹੀਦੀ ਮਗਰੋਂ ਭਾਈ ਕਿਸ਼ਨਾ ਨੇ ਸਿੱਖ ਫ਼ੌਜਾਂ ਦੀ ਵਾਗਡੋਰ ਸੰਭਾਲੀ।[105] ਭਾਈ ਕਿਸ਼ਨਾ ਦੀ ਤਲਵਾਰ ਨਾਲ ਮੁਗ਼ਲ ਫੌਜਾਂ ਦੇ ਮੁੱਖੀ ਨਬੀ ਬਖ਼ਸ ਦੇ ਭਰਾ ਕਰੀਮ ਬਖ਼ਸ਼ ਨੂੰ ਮਾਰ ਦਿੱਤਾ। ਇਸ ਲੜਾਈ ਵਿੱਚ ਉਹ ਕਈ ਮੁਗ਼ਲ ਸਿਪਾਈਆਂ ਨੂੰ ਮਾਰ ਕੇ ਆਪ ਸ਼ਹੀਦ ਹੋਏ। 'ਗੁਰਬਿਲਾਸ ਪਾਤਿਸ਼ਾਹੀ ੬' ਵਿੱਚ ਭਾਈ ਕਿਸ਼ਨਾ ਦੀ ਬਹਾਦਰੀ ਦਾ ਉਲੇਖ ਹੋਇਆ ਹੈ।

"ਚਲਾ ਸੁ ਨਾਨੋ ਧਾਇ ਕਲਯਾਵਾ ਕ੍ਰੋਧ ਭਰਿ।

ਜਗਨਾ ਕ੍ਰਿਸ਼ਨਾ ਸੂਰ ਸੁ ਮਿਲਕ ਹਰਖ ਧਰਿ।
ਪਾਂਚੋ ਗੁਰ ਕੇ ਸੂਰ ਚਲੇ ਰਿਸ ਧਾਰਿ ਕੈ। ਸੈਨਾ ਜੀਨੀ ਸੰਗਿ ਸੁ ਪਰੇ ਵੰਗਾਰਿ ਕੈ।

........................................................................................

ਇਤ ਤੇ ਦੌਰਯੋ ਕ੍ਰਿਸ਼ਨਾ ਜੋਧਾ। ਲੀਏ ਹਾਥ ਸੈਹਥੀ ਧਰਿ ਕ੍ਰੋਧਾ।
ਆਵਤ ਹਨੀ-ਤਾਹਿ ਉਰ ਮਾਹੀ। ਕਰੀਬ ਬਖ਼ਸ਼ ਕੇ ਪ੍ਰਾਨ ਉਡਾਈ॥ 26॥
ਸ਼ਾਹ ਪੁਤ੍ਰ ਕੋ ਮਾਰਿ ਕੇ ਸੈਨਾ ਹਨੀ ਅਪਾਰ॥
ਕ੍ਰਿਸ਼ਨਾ ਰਣ ਜੂਝਤ ਭਯੋ ਗਯੋ ਸੁਰਗ ਤਤਕਾਰ॥127॥[106]

## *ਭਾਈ ਤੀਰਥ ਉੱਪਲ*

ਇਹ ਇੱਕ ਪ੍ਰਸਿੱਧ ਗਿਆਨੀ ਸੀ ਪਰ ਇਸ ਦੇ ਜਨਮ-ਮਰਨ ਦੀਆਂ ਮਿੱਤੀਆਂ ਬਾਰੇ ਪਤਾ ਨਹੀਂ ਚਲਦਾ। ਇਹ ਭਾਈ ਤਖਤੂ, ਭਾਈ ਦਰੱਘਾ ਤੁਲੀ, ਭਾਈ ਮਾਨਸਧਾਰ ਦਾ ਕਰੀਬੀ ਸਾਥੀ ਸੀ। 'ਸਿੱਖਾਂ ਦੀ ਭਗਤਮਾਲਾ[107] ਦੇ ਅਨੁਸਾਰ ਇਹ ਚਾਰੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਮਿਲੇ ਅਤੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ, ਅਸੀਂ ਗਿਆਨੀ ਸਿੱਖਾਂ ਕੋਲੋਂ ਕਥਾ ਸੁਣਦੇ ਹਾਂ ਤਾਂ ਸਾਨੂੰ ਮਨ ਦੀ ਸ਼ਾਂਤੀ ਨਹੀਂ ਮਿਲਦੀ ਪਰ ਜਦੋਂ ਭਾਈ ਨਿਹਾਲਾ ਸ਼ਬਦ ਦੀ ਕਥਾ ਕਰਦੇ ਹਨ ਤਾਂ ਇਹ ਇੱਕ ਵਖੱਰਾ ਹੀ ਅਨੁਭਵ ਹੁੰਦਾ ਹੈ।" ਗੁਰੂ ਸਾਹਿਬ ਨੇ ਚੰਗੇ ਗਿਆਨੀ ਅਤੇ ਚੰਗੇ ਸਰੋਤੇ ਬਾਰੇ ਚੌਦਾ ਖੂਬੀਆਂ ਦੱਸੀਆਂ।

## *ਭਾਈ ਪੰਮੂ*

ਇਹ ਪੁਰੀ ਖੱਤਰੀ[108] ਸੀ ਅਤੇ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ ਸਿੱਖ ਸੀ। ਇਹ ਬੜਾ ਮੰਨਿਆਂ ਹੋਇਆ ਯੋਧਾ ਸੀ ਜਿਸ ਨੇ ਛੇਵੇਂ ਪਾਤਸ਼ਾਹ ਦੀਆਂ ਜੰਗਾਂ ਵਿੱਚ ਹਿੱਸਾ ਲਿਆ।

'ਪੰਮੂ ਪੁਰੀ ਗੁਰੂ ਕਾ ਪਿਆਰਾ' (ਵਾਰਾਂ ਭਾਈ ਗੁਰਦਾਸ)

'ਸਿੱਖਾਂ ਦੀ ਭਗਤਮਾਲਾ' ਵਿੱਚ ਵੀ ਭਾਈ ਪੰਮੂ ਦਾ ਜ਼ਿਕਰ ਆਉਂਦਾ ਹੈ।

## *ਭਾਈ ਜੱਟੂ*

ਇਹ ਜੋਨਪੁਰ ਇਲਾਕੇ ਦਾ ਤਪਾ ਸੀ ਜੋ ਗੁਰੂ ਹਰਿਗੋਬਿੰਦ ਤੋਂ ਹਦਾਇਤਾਂ ਪ੍ਰਾਪਤ ਕਰਕੇ ਉਨ੍ਹਾਂ ਦਾ ਸਿੱਖ ਬਣਿਆ । ਭਾਈ ਗੁਰਦਾਸ ਜੀ ਅਨੁਸਾਰ ਇਸ ਨੇ ਸਾਰੀ ਜ਼ਿੰਦਗੀ ਸੇਵਾ, ਨਿਸ਼ਕਾਮ ਸੇਵਾ ਅਤੇ ਸਿੱਖ ਧਰਮ ਦੇ ਪ੍ਰਚਾਰ ਲਈ ਸਮਰਪਿਤ ਕਰ ਦਿੱਤੀ। ਇਹ ਸੂਰਬੀਰ ਯੋਧਾ ਵੀ ਸੀ ਜੋ ਰੁਹੀਲਾ ਦੀ ਜੰਗ ਵਿੱਚ ਕਈਆਂ ਨੂੰ ਮਾਰ ਕੇ ਸ਼ਹੀਦ ਹੋਇਆ। 'ਸਿੱਖਾਂ ਦੀ ਭਗਤਮਾਲਾ'[109] ਵਿੱਚ ਇਸ ਦਾ ਜ਼ਿਕਰ ਇਂਵ ਆਇਆ ਹੈ।

"ਭਾਈ ਜਟੂ ਤਪਾ ਉਜੈਨਪੁਰ ਵਿੱਚ ਰਹਿੰਦਾ ਸੀ। ਗੁਰੂ ਹਰਿਗੋਬਿੰਦ ਜੀ ਦੀ ਸਰਨ ਆਇਆ॥ ਅਰਦਾਸ ਕੀਤੀ ਮੇਰਾ ਕਲਿਆਣ ਕਰੋ। ਤਾਂ ਬਚਨ ਹੋਇਆ। ਤੁਸਾਂ ਸਾਂਤਕੀ ਤਪ ਕਰਨਾ ਤੇ ਰਾਮ ਨਾਮ ਦਾ ਉਚਾਰ ਕਰਨਾ॥ ਤਾ ਉਸਨੇ ਅਰਦਾਸ ਕੀਤੀ ਸਚੇ ਪਾਤਸ਼ਾਹ ਕਈ ਕਹਦੇ ਹੈਨਿ ਗਿਆਨ ਬਿਨਾ ਗਤ ਨਹੀਂ॥

ਬਚਨ ਹੋਇਆ ਇਹ ਵਾਹਗੁਰੂ ਦੇ ਨਾਮ ਕਰ ਚਾਰ ਦੁਆਰੇ ਵਾਹਿਗੁਰੂ ਜੀ ਕੇ ਪ੍ਰਾਪਤਿ ਹੁੰਦੇ ਹੈਨਿ ਜੈਸੇ ਹਰਿ ਮੰਦਰਿ ਜੀ ਦੇ ਚਾਰਿ ਦੁਆਰੇ ਹੈਨ। ਜਿਸ ਦੁਆਰੇ ਉਹ ਅੰਦਰ ਪ੍ਰਵੇਸ਼ ਕਰੇ ਸੋਈ ਇਸ ਨੂੰ ਵਸੇਖ ਹੈ॥ ਤੈਸੇ ਪ੍ਰਿਥਮੇ ਨਾਮ ਦੇ ਉਚਾਰਨ ਕਰ ਹੋਰ ਚਾਰੇ ਗੁਣ ਆਵਦੇ ਹੈਨ॥ ਪ੍ਰਿਥਮੇ ਪਾਪਾ ਕਾ ਤਿਆਗੁ ਕਰ ਦੇਦਾ ਹੈ॥ ਏਸ ਪ੍ਰਕਾਰ ਦਾ ਵੈਰਾਗ ਨੂ ਪ੍ਰਾਪਤ ਹੁੰਦਾ ਹੈ॥ ਅਉਰ ਮਨ ਇਕਾਗਰ ਕਰਕੇ ਜਪਦਾ ਹੈ ਤਾਂ ਜੋਗ ਦੇ ਫਲ ਨੂੰ ਪ੍ਰਾਪਤ ਹੁੰਦਾ ਹੈ। ਤੇ ਗੁਰਦੁਆਰੇ ਦੇ ਟੁਰ ਜਾਵਣ ਕਰ ਚਰਣ ਚਰਣੁ ਵਿੱਚ ਅਸਮੇਧ ਜਗ ਦਾ ਫਲ ਹੁੰਦਾ ਹੈ। ਤੇ ਵਚਨ ਸੁਣਨ ਤੇ ਮਨ ਨੀਵਾ ਹੁੰਦਾ ਹੈ। ਏਹੁ ਉਪਾਸਨਾ ਪ੍ਰਾਪਤ ਹੁੰਦੀ ਹੈ॥ ਤੇ ਪਿਛਲੀ ਰਾਤ ਜੋ ਜਾਗ੍ਰਤ ਕਰਦਾ ਹੈ ਏਹੁ ਸਾਂਤਕੀ ਤਪ ਹੈ ਜੋ ਪ੍ਰਾਪਤ ਹੁੰਦਾ ਹੈ। ਤੇ ਨਾਮ ਦਾ ਜੋ ਗਿਆਨ ਸਮਝਦਾ ਹੈ। ਕਹਦਾ ਹੈ ਏਹੁ ਜੋ ਮੈ ਆਪ ਨੂ ਦੇਹ ਮੰਨਿਆ ਸੀ ਸੋ ਮੈ ਦੇਹ ਤਾਂ ਨਹੀਂ ਮੈ ਦੇਹ ਤਾਂ ਏਥੇ ਹੀ ਛੋਡਣੀ ਹੈ॥ ਮੈ ਗਿਆਨ ਰੂਪ ਹਾਂ। ਜੋ ਦੇਹ ਦੇ ਉਪਜਣ ਨੂ ਭੀ ਜਾਣਦਾ ਹਾਂ। ਸਾਥ ਹੀ ਇਸਦੇ ਬਿਨਸਣ ਨੂੰ ਭੀ ਜਾਣਦਾ ਹਾਂ॥ ਤਾਂ ਸਭ ਕੁਛ ਵਾਹਗੁਰੂ ਦੇ ਨਾਮ ਕਰ ਪ੍ਰਾਪਤਿ ਹੁੰਦਾ ਹੈ॥[146]॥

13 ਸਤੰਬਰ ਦੇ ਦਿਨ ਰੁਹੀਲਾ (ਹਰਿਗੋਬਿੰਦਪੁਰ) ਵਿੱਚ ਭਗਵਾਨਾਂ ਘੇਰੜ ਅਤੇ ਚੰਦੂ ਦੇ ਪੁੱਤਰ ਕਰਮਚੰਦ ਨੇ ਗੁਰੂ ਹਰਿਗੋਬਿੰਦ ਸਾਹਿਬ 'ਤੇ ਹਮਲਾ ਕਰ ਦਿੱਤਾ ਪਰ ਬੁਰੀ ਤਰ੍ਹਾਂ ਹਾਰ ਖਾਧੀ।[110] ਭਾਈ ਜੱਟੂ ਨੇ ਪਹਿਲਾਂ ਤੀਰਾਂ ਨਾਲ ਅਤੇ ਬਾਅਦ ਵਿੱਚ ਤਲਵਾਰਾਂ ਨਾਲ ਖੂਬ ਮੁਕਾਬਲਾ ਕੀਤਾ। ਅਖੀਰ ਮੁਗੱਲ ਫ਼ੌਜੀਆਂ ਦੇ ਆਹੂ ਲਾਉਂਦਾ ਹੋਇਆ ਸ਼ਹੀਦੀ ਪ੍ਰਾਪਤ ਕਰ ਗਿਆ।

'ਗੁਰਬਿਲਾਸ ਪਾਤਸ਼ਾਹੀ ੬[111] ਵਿੱਚ ਭਾਈ ਜੱਟੂ ਦੀ ਬਹਾਦਰੀ ਦਾ ਬਾ-ਖੂਬੀ ਉੱਲੇਖ ਹੋਇਆ ਹੈ।

"ਤਬੈ ਸੁ ਕੋਪ ਉਪਦੈ ਵਜ਼ੀਰ ਬਾਨ ਮਾਰਯੋ। ਜੱਟੂ ਸੁ ਸੂਰ ਦੇਖਿ ਕੈ ਨਭੰ ਸੁ ਕਾਟ ਡਾਰਯੋ। ਜੱਟੂ ਸੁ ਬਾਨ ਮਾਰਿ ਕੈ ਹਨੀ ਸੁ ਸੈਨ ਤਾਸ ਕੀ। ਮਚਾ ਸੁ ਜੁਧ ਭਾਰ ਯੌਂ ਡਰੀ ਸੁ ਸੈਨ ਪਾਸਿ ਕੀ। 84॥

ਜਬੈ ਸੁ ਸੈਲ ਤਾਸੁ ਕੀ ਦਈ ਜੱਟੂ ਸੰਘਾਰਿ ਕੈ। ਰਹਾ ਸੁ ਏਕ ਸੂਰਮਾ ਮਹੰਮਦੰ ਪੁਕਾਰਿ ਕੈ।

ਪਰਾ ਵਜ਼ੀਰ ਦੌਰਿ ਕੈ ਅਨੇਕ ਬਾਨ ਮਾਰੰਯ। ਹਨੇ ਸੁ ਸੂਰ ਸੰਗਿ ਜੇ ਤਬੈ ਜੱਟੂ ਹੰਕਾਰਯੰ ॥85॥

..............................................................

ਇਹ ਬਿਧ ਦੋਊ ਸੂਰ ਕਰਿ ਕ੍ਰਧਾ। ਦੋਇ ਘਰੀ ਕੀਨੋ ਬਡ ਜੁਧਾ।
ਮੁਹੰਮਦ ਤਮਕ ਤੇਗ਼ ਦੀ ਝਾਰੀ। ਜੱਟੂ ਤੇਗ ਤਾਹਿ ਪੈ ਡਾਰੀ॥ 87॥
ਦੂਹੁ ਜੁਧ ਕੀਨੋ ਤਬ ਭਾਰੀ। ਧੰਨੁ ਧੰਨੁ ਸਭ ਸੈਨ ਪੁਕਾਰੀ।
ਦੋਊ ਗਿਰੇ ਜੂਝ ਰਣ ਧਾਮਾ। ਗਏ ਸੁਰਗ ਕਰਿ ਪੂਰਨ ਕਾਮਾ॥ 88॥"

## *ਭਾਈ ਨਿਹਾਲਾ*

ਇਹ ਸਭੱਰਵਾਲ ਖੱਤਰੀ ਸੀ, ਜੋ ਪਟਨਾ ਦਾ ਰਹਿਣ ਵਾਲਾ ਸੀ ਅਤੇ ਗੁਰੂ ਹਰਿਗੋਬਿੰਦ ਸਾਹਿਬ ਦਾ ਪ੍ਰੇਮੀ ਸ਼ਰਧਾਲੂ ਸੀ। ਇਹ ਗੁਰਬਾਣੀ ਦਾ ਵੀ ਬੜਾ ਪ੍ਰਚਾਰਕ ਸੀ ਅਤੇ ਉੱਥੇ ਬਹਾਦਰ ਯੋਧਾ ਵੀ ਸੀ। [illegible]। ਇਸ ਨੇ ਅੰਮ੍ਰਿਤਸਰ ਦੀ ਜੰਗ 1629 ਵਿੱਚ ਸ਼ਹੀਦੀ ਜਾਮ ਪੀਤਾ। ਭਾਈ ਗੁਰਦਾਸ ਜੀ ਨੇ ਵੀ ਇਸ ਦਾ ਜ਼ਿਕਰ ਕੀਤਾ ਹੈਂ। 'ਸਿੱਖਾਂ ਦੀ ਭਗਤਮਾਲਾ' ਵਿੱਚ ਭਾਈ ਨਿਹਾਲ ਦਾ ਬਾ-ਖੂਬੀ ਜ਼ਿਕਰ ਆਇਆ ਹੈ। "ਭਾਈ ਨਵਲਾ ਤੇ ਭਾਈ ਨਿਹਾਲਾ ਪਟਣੇ ਵਿੱਚ ਰਹਦੇ ਸਨ॥ ਤੇ ਸਚ ਹੀ ਬੋਲਨ ਤੇ ਸਚ ਹੀ ਕਾਰ ਕਮਾਵਣ॥ ਤੇ ਝੂਠ ਕਦੇ ਨਾ ਬੋਲਣ॥ ਜੋ ਜੋ ਗੁਰੂ ਕੇ ਸਿੱਖ ਭੋਜਨ ਵਾਲੇ ਹੋਵਣ ਉਨ੍ਹਾਂ ਦੀ ਸੇਵਾ ਕਰਨ। ਇਕ ਦਿਨ ਓਨਾ ਨੇ ਛਿਵੀ ਪਾਤਸ਼ਾਹੀ ਥੀ ਪੁਛਿਆ ਉਹ ਕੀ ਕਰਮ ਹੈਨ ਜਿਨਾ ਕਰ ਫੇਰ ਹੋਰ ਕਰਨਾ ਕਛੁ ਨ ਰਹੈ॥ ਬਚਨ ਹੋਇਆ ਨਾਮ ਦੀ ਉਪਾਸਨਾ॥ ਤਾਂ ਉਨ੍ਹਾ ਕਹਿਆ ਕਈ ਇਕ ਰਹਿੰਦੇ ਹੈਨ ਜੋ ਉਪਾਸਨਾ ਤਾਂ ਦਵੈਤ ਵਿੱਚ ਹੁੰਦੀ ਹੈ। ਗਿਆਨੀ ਤਾਂ ਆਪ ਪਾਰਬ੍ਰਹਮ ਹੀ ਹੋ ਰਹੇ ਹੈਨ॥ ਉਹ ਕਿਸ ਦੀ ਭਗਤਿ ਕਰਨ॥ ਤਾਂ ਬਚਨ ਹੋਇਆ ਮਹਾਰਾਜ ਦੇ ਚਾਰ ਪ੍ਰਕਾਰ ਦੇ ਭਗਤਿ ਹੈਨ॥ ਇਕ ਸੱਤੇ ਕਾਮੀ ਭਗਤਿ ਹੈਨ॥ ਜੋ ਕਾਮਨਾ ਕਰਕੇ ਮਹਾਰਾਜ ਦਾ ਨਾਮ ਜਪਦੇ ਹੈਨ॥ ਤੇ ਸੰਤਾਂ ਦੀ ਸੇਵਾ ਕਰਦੇ ਹੈਨਿ॥ ਤਾਂ ਓਨਾ ਦਾ ਕਾਰਜ ਭੀ ਵਾਹਗੁਰੂ ਕਰ ਦੇਂਦਾ ਹੈ ਤੇ ਓਨਾ ਨੂ ਪ੍ਰੀਤ ਭੀ ਮਹਾਰਾਜ ਦੇ ਨਾਮ ਦੀ ਹੋ ਆਵਦੀ ਹੈ। ਇਕ ਆਰਤ ਭਗਤ ਹੈਨ॥ ਜੋ ਕਿਸੇ ਸਰੀਰ ਦੇ ਦੁਖ ਕਰਕੇ ਵੈਰੀਆਂ ਦੇ ਭੈ ਕਰ ਮਹਾਰਾਜ ਦਾ ਨਾਮ ਉਚਾਰਨ ਕਰਦੇ ਹੈਨ॥ ਤਾਂ ਉਨ੍ਹਾਂ ਦਾ ਰੋਗ ਭੀ ਕਟੀਦਾ ਹੈ। ਤੇ ਉਨ੍ਹਾਂ ਦੀ ਸਰਧਾ ਭੀ ਵਧ ਖੜੀ ਹੁੰਦੀ ਹੈ॥ ਤੇ ਇਕ ਉਪਾਵ ਵਾਲੇ ਭਗਤ ਹੈਨ॥ ਆਪ ਨੂ ਸਿਖ ਜਾਣਦੇ ਹੈਨ॥ ਵਾਹਗੁਰੂ ਸੁਆਮੀ ਕਰਤਾ ਜਾਣ ਕੈ ਮਹਾਰਾਜ ਦਾ ਨਾਮੁ ਜਪਦੈ ਹੈਨ॥ ਤਾਂ ਉਨ੍ਹਾਂ ਨੂੰ ਗਿਆਨ ਪ੍ਰਾਪਤਿ ਹੁੰਦਾ ਹੈ॥ ਇਕ ਗਿਆਨੀ ਭਗਤ ਹੈਨ॥ ਸੋ ਸਰਬ ਮੈਂ ਇਕ ਵਾਹਗੁਰੂ ਜਾਣਦੇ ਹੈਨ॥ ਜੈਸੇ ਅਕਾਸ ਸਰਬ ਘਟਾ ਵਿੱਚ ਵਿਰਾਜਿਆ ਹੋਇਆ ਹੈ॥ ਤੇ ਜਾਣ ਕਰ ਬਹੁੜੋ ਵਾਹਗੁਰੂ ਜੀ ਕੇ ਨਾਮ ਨੂੰ ਜਪਦੇ ਹੈਨ॥ ਤਾਂ ਉਨ੍ਹਾਂ ਦਾ ਗਿਆਨ ਦ੍ਰਿੜ ਹੁੰਦਾ ਹੈ॥ ਚਉਥੀ ਭੂਮਕਾ ਗਿਆਨ ਪ੍ਰਾਪਤ ਕਰਦੀ ਹੈ। ਸੋ ਭਗਤ ਹੈਨ (ਜੋ) ਨਾਮ ਜਪਣਾ ਸੰਤਾਂ ਦੀ ਸੇਵਾ ਕਰਨੀ ਤੇ ਮਨ ਨੀਵਾਂ ਰਖਣਾ॥ ਤੁਸਾਡਾ ਏਸੇ ਕਰ ਕਲਿਆਣ ਹੋਵੈਗਾ॥ 148॥"[112]

## *ਭਾਈ ਨਿਵਲਾ*

ਭਾਈ ਨਿਹਾਲਾ ਜੀ ਦਾ ਭਰਾ ਸੀ ਅਤੇ ਗੋਤ ਦਾ ਸੱਭਰਵਾਲ ਸੀ। ਇਹ ਪਟਨੇ ਦਾ

ਰਹਿਣ ਵਾਲਾ ਸੀ। ਇਹ ਦੋਵੇਂ ਭਰਾ ਕਥਾ ਅਤੇ ਕੀਰਤਨ ਕਰਕੇ ਸਿੱਖਾਂ ਨੂੰ ਨਿਹਾਲ ਕਰਦੇ ਸਨ। ਬਹੁਤ ਸਾਰੇ ਸ਼ਰਧਾਲੂ ਇਨ੍ਹਾਂ ਦੀ ਕਥਾ ਅਤੇ ਕੀਰਤਨ ਸੁਣ ਦੇ ਸਿੱਖੀ ਕੇ ਕੁਟੰਬ ਵਿੱਚ ਸ਼ਾਮਿਲ ਹੋਏ। 'ਸਿੱਖਾਂ ਦੀ ਭਗਤਮਾਲਾ'[113] ਵਿੱਚ ਇਸ ਦਾ ਵਿਸਥਾਰ ਨਾਲ ਜ਼ਿਕਰ ਉੱਪਰ 'ਭਾਈ ਨਿਵਲਾ' ਦੇ ਇੰਦਰਾਜ਼ ਵਿੱਚ ਆ ਚੁੱਕਾ ਹੈ।

## *ਭਾਈ ਜੇਤਾ ਸੇਠ*

ਇਹ ਛੇਵੇਂ ਗੁਰੂ ਜੀ ਦਾ ਸ਼ਰਧਾਲੂ ਸਿੱਖ ਸੀ ਅਤੇ ਬੜਾ ਸੂਰਬੀਰ ਯੋਧਾ ਸੀ। ਇਹ ਗੁਰੂ ਸਾਹਿਬ ਦੇ ਦਰਵਾਜ਼ੇ 'ਤੇ ਖੜ੍ਹਾ ਰਹਿ ਕੇ ਰਖਿਅਕ ਦਾ ਕੰਮ ਕਰਦਾ ਸੀ ਅਤੇ ਆਉਣ ਵਾਲੇ ਸਿੱਖਾਂ ਨੂੰ ਨਿਮਰਤਾ ਨਾਲ ਪੇਸ਼ ਆਉਂਦਾ ਸੀ। ਇਕ ਵਾਰ ਗੁਰੂ ਸਾਹਿਬ ਤੋਂ ਭਗਤੀ ਅਤੇ ਗਿਆਨ ਦੀ ਮਹੱਤਤਾ ਬਾਰੇ ਸੁਣ ਕੇ ਨਿਹਾਲ ਹੋਇਆ। 'ਸਿੱਖਾਂ ਦੀ ਭਗਤਮਾਲਾ' ਵਿੱਚ ਇਸ ਬਾਰੇ ਇੰਢ ਜ਼ਿਕਰ ਆਉਂਦਾ ਹੈ। "ਭਾਈ ਜੈਤਾ ਸੇਠ ਗੁਰਦੁਆਰੇ ਰਹਤੇ ਗੁਰਾਂ ਦੀ ਸੇਵਾ ਕਰੇ॥ ਤੇ ਸਿੱਖਾਂ ਸੰਤਾਂ ਦੀ ਸੇਵਾ ਕਰੇ॥ ਤਾਂ ਉਸ ਛਿਵੀ ਪਾਤਸ਼ਾਹੀ ਥੀ ਪੁਛਿਆ॥ ਜੇ ਸੱਚੇ ਪਾਤਸ਼ਾਹ ਕਈ ਕਹਿੰਦੇ ਹੈਨ ਜੋ ਗਿਆਨ ਜਿਸ ਨੂੰ ਹੋਵੈ ਤਾ ਭਗਤਿ ਕਿਆ ਹੈ। ਗਿਆਨ ਹੀ ਇਸ ਦਾ ਉਧਾਰ ਕਰਦਾ ਹੈ॥ ਬਚਨ ਹੋਇਆ ਗਿਆਨ ਭਗਤਿ ਥੀ ਬਿਨਾ ਸੋਭਾ ਨਹੀਂ ਪਾਵਦਾ ਪਿੰਗੁਲਾ ਹੈ॥ ਜੈਸੇ ਘ੍ਰਿਤ ਬਾਸਨ ਨੂੰ ਭੀ ਸਰੀਰ ਭੀ ਸਨਿਗਤ ਕਰਦਾ ਹੈ॥ ਪਰ ਜੇ ਨਿਰਾ ਘੀਉ ਪੀਚੇ ਤੇ ਪ੍ਰਿਥਮੇ ਤਾਂ ਮੁਖ ਫਿਕਾ ਹੁੰਦਾ॥ ਤੇ ਬਹੁੜੋ ਜੋ ਸਰੀਰ ਵਿੱਚ ਪੇਤੀ ਹੁੰਦੀ ਹੈ ਤਾਂ ਬਹੁਤ ਪੀਵਣ ਕਰ ਉਦਾਰ ਖੁਲ੍ਹ ਜਾਂਦਾ ਹੈ॥ ਜੁਲਾਬ ਲਗਦਾ ਹੈ॥ ਤੇ ਜੇ ਕਫ਼ੀ ਹੋਂਦੀ ਹੈ ਤਾਂ ਖਾਂਸੀ ਉਤਪਤ ਕਰਦਾ ਹੈ॥ ਜੇ ਸਰਦੀ ਹੋਵੈ ਤਾਂ ਛਾਤੀ ਤੇ ਬੋਝ ਕਰ ਰੋਗ ਉਤਪਤ ਕਰਤਾ ਹੈ। ਚਾਰ ਅਉਗੁਣ ਹੁੰਦੇ ਹੈਨ॥ ਜੇ ਮਿਸਰੀ ਨਾਲਿ ਮਿਲਾਇ ਕੇ ਖਾਈਦਾ ਹੈ ਤਾਂ ਮੁਹ ਭੀ ਮਿਠਾ ਹੁੰਦਾ ਹੈ ਤੇ ਖਾਂਸੀ ਭੀ ਨਹੀਂ ਹੁੰਦੀ॥ ਤੇ ਪੇਟ ਭੀ ਨਹੀਂ ਚਲਦਾ ਤੇ ਛਾਤੀ ਬੋਝ ਭੀ ਨਹੀਂ ਹੁੰਦਾ। ਤੈਸੇ ਰੂਖਾ ਗਿਆਨ ਕਰ ਕਹਿੰਦਾ ਹੈ ਮੈ ਹੀ ਬ੍ਰਹਮਾ ਹਾਂ ਤਾਂ ਵਰਨ ਸੋਭਾ ਨਹੀਂ ਪਾਵਦਾ॥ ਤੇ ਦੂਸਰਾ ਜਾਣਦਾ ਹੈ ਜੋ ਨਰਕ ਸੁਰਗ ਝੂਠ ਹੈਨ॥ ਜੇ ਵਿਖਈ ਹੁੰਦਾ ਹੈ ਤਾਂ ਵਿਖਿਆ ਵਿੱਚ ਨਿਰਭੈ ਹੋਇ ਕੇ ਪਾਪ ਕਰਨ ਲਗਦਾ ਹੈ॥ ਏਹੁ ਉਦਾਰ ਦਾ ਖੁਲ੍ਹ ਜਾਣਾ ਹੈ॥ ਤੇ ਜੇ ਕੱਚਾ ਗਿਆਨ ਹੁੰਦਾ ਹੈ॥ ਤਾਂ ਹੋਰਨਾ ਸਭਣਾ ਕਰਮਾਂ ਨੂੰ ਹਉਮੈ ਰੂਪੀ ਖਾਸੀ ਕਰ ਢਾਇ ਦੇਂਦਾ ਹੈ॥ ਤੇ ਛਾਤੀ ਦਾ ਬੋਝ ਏਹੁ ਹੈ ਜੋ ਆਪਣਾ ਸਮਾਨ ਕਿਸੇ ਨੂੰ ਨਹੀਂ ਜਾਣਦਾ॥ ਪਰ ਜੇ ਭਗਤਿ ਰੂਪੀ ਮਿਸਰੀ ਨਾਲਿ ਮਿਲਿਆ ਹੋਵੇ ਤਾਂ ਸਭੇ ਵਿਅਨ ਨਾਸੁ ਕਰਦਾ ਹੈ॥ ਤੇ ਨਿਤਾ ਪ੍ਰਿਤਿ ਵਧਦਾ ਜਾਂਦਾ ਹੈ॥ ਵਾਹਗੁਰੂ ਨੂ ਜਾਇ ਪ੍ਰਾਪਤਿ ਹੁੰਦਾ ਹੈ॥ 148 ॥[114]

## *ਭਾਈ ਬਨਵਾਲੀ*

ਭਾਈ ਬਨਵਾਲੀ ਅਤੇ ਇਸ ਦਾ ਭਰਾ ਭਾਈ ਪਰਸਰਾਮ ਜਮਾਂਦਰੂ ਬ੍ਰਾਹਮਣ ਸਨ। ਇਹ ਦੋਵੇਂ ਗੁਰੂ ਸਾਹਿਬ ਦੇ ਸ਼ਰਧਾਲੂ ਸਨ। ਇਹ ਦੋਵੇਂ ਵੈਦ ਦਾ ਕੰਮ ਕਰਦੇ ਸਨ ਤੇ ਲੋਕਾਂ ਦਾ ਇਲਾਜ ਕਰਨ ਵਿੱਚ ਬੜੇ ਨਿਪੁੰਨ ਸਨ। ਇਹ ਸਿੱਖਾਂ ਅਤੇ ਖ਼ੁਦਾ ਦੋਸਤ ਬੰਦਿਆਂ ਦਾ

ਇਲਾਜ ਜਿਥੇ ਮੁਫ਼ਤ ਕਰਦੇ ਸਨ ਉੱਥੇ ਗੁਰੂ ਨਾਨਕ ਘਰ ਦੀ ਵਿਚਾਰਧਾਰਾ ਦਾ ਪ੍ਰਚਾਰ ਵੀ ਕਰਦੇ ਸਨ। ਭਾਈ ਬਨਵਾਲੀ ਦੇ ਇਕ ਪ੍ਰਸ਼ਨ ਦੇ ਉਤਰ ਵਿੱਚ, ਗੁਰੂ ਸਾਹਿਬ ਨੇ ਕਿਹਾ, "ਇਹ ਸੰਗਤ ਹੀ ਹੈ ਜਿਥੇ ਗੁਰਮੁਖ ਆਪਸ ਵਿੱਚ ਮਿਲਦੇ ਹਨ ਅਤੇ ਉਨ੍ਹਾਂ ਤੋਂ ਪਵਿੱਤਰ ਜ਼ਿੰਦਗੀ ਬਸਰ ਕਰਨ ਦੀ ਸਲਾਹ ਲੈਂਦੇ ਹਨ।"

'ਸਿੱਖਾਂ ਦੀ ਭਗਤਮਾਲਾ' ਵਿੱਚ ਇਸ ਬਾਰੇ ਉਲੇਖ ਮਿਲਦਾ ਹੈ। "ਭਾਈ ਬਨਵਾਲੀ ਤੇ ਭਾਈ ਪਰਸਰਾਮ ਬਾਲ ਵੈਦ ਹੈਸਨ। ਜੋ ਕੋਈ ਸਿਖ ਸਾਧ ਰੋਗੀ ਹੋਵੈ ਉਸਨੂੰ ਆਪਣੇ ਪਾਸੋਂ ਅਉਖਧ ਦੇਵਨ॥ ਤੇ ਤੁਰਕੇ ਉਸਦੇ ਘਰ ਭੀ ਜਾਵਨ॥ ਹੋਰ ਸਬਦ ਵੀ ਗਾਵਨ॥ ਤਾਂ ਇਕ ਦਿਨ ਉਨ੍ਹਾਂ ਅਰਦਾਸ ਕੀਤੀ ਸਚੇ ਪਾਤਸ਼ਾਹ ਕਲਿਆਣ ਤਾਂ ਸਭਸ ਦਾ ਕਰਦਾ ਹੈ॥ ਸਾਧ ਸੰਗਤਿ ਦੀ ਇਤਨੀ ਸੋਭਾ ਕਿਉ ਲਿਖੀ ਹੈ॥ ਬਚਨ ਹੋਇਆ ਅਉਖਧਾ ਤੁਸਾਡੇ ਘਰ ਸਭਨਾਂ ਰੋਗਾਂ ਦੇ ਹੈਨ। ਪਰ ਕੈ ਤੁਸੀ ਕੈ ਤੁਮਾਰਾ ਸਗਿਰਦ ਜੋ ਰੋਗੀ ਦੀ ਨਾਟਕਾ ਦੇਖਦਾ ਹੈ ਗਰਮੀ ਸਰਦੀ (ਦੀ) ਕਫ ਨੂੰ ਪਛਾਣ ਕੈ ਅਉਖਧ ਦੇਂਦੇ ਹੋ॥ ਤੇ ਨਾਲੇ ਸੰਜਮ ਦਸਦੇ ਹੋ ਤਾਂ ਉਸਦਾ ਰੋਗ ਕਟੀਦਾ ਹੈ॥ ਪਰ ਜੇ ਅਉਖਧ ਭੀ ਕੋਲ ਹੀ ਹੋਵਨ ਤੇ ਰੋਗੀ ਭੀ ਹੋਵਨ ਤਉ ਭੀ ਵੈਦ ਥੀ ਬਿਨਾ ਰੋਗੁ ਨਹੀਂ ਕਟੀਦਾ। ਤੈਸੇ ਗੁਰਮੁਖ ਜੋ ਹੈਨ ਸੋ ਸਿੱਖਾਂ ਦਾ ਅਧਿਕਾਰ ਵੇਖ ਕਰ ਸਬਦ ਦਾ ਉਪਦੇਸ਼ ਕਰਦੇ ਹੈਨ॥ ਉਨ੍ਹਾਂ ਨੂੰ ਗਿਆਨ ਪ੍ਰਾਪਤ ਹੁੰਦਾ ਹੈ॥ 135॥"[115]

## *ਭਾਈ ਪਰਸਰਾਮ*

ਭਾਈ ਪਰਸਰਾਮ, ਭਾਈ ਬਨਵਾਲੀ ਦਾ ਭਰਾ ਸੀ ਅਤੇ ਗਰੀਬ ਗੁਰਸਿਖਾਂ ਦਾ ਇਲਾਜ ਮੁਫ਼ਤ ਕਰਦਾ ਸੀ। ਇਹ ਧਰਮ ਪ੍ਰਚਾਰ ਵੀ ਸੁੱਚਜੇ ਢੰਗ ਨਾਲ ਕਰਦਾ ਸੀ। ਛੇਵੇਂ ਪਾਤਸ਼ਾਹ ਦਾ ਪ੍ਰਮੁੱਖ ਸਿੱਖ ਹੋਣ ਦੇ ਨਾਤੇ, ਇਹ ਰੁਹੀਲਾ ਦੀ ਜੰਗ ਵਿੱਚ ਸ਼ਹੀਦ ਹੋ ਗਿਆ ਸੀ। ਇਹ ਜੰਗ 27 ਸਤੰਬਰ ਤੇ 3 ਅਕਤੂਬਰ 1621 ਈ.[116] ਨੂੰ ਹੋਈ ਸੀ। 'ਗੁਰਬਿਲਾਸ ਪਾਤਸ਼ਾਹੀ੬' ਵਿੱਚ ਇਸ ਦੀ ਬਹਾਦਰੀ ਦਾ ਬਾ-ਖੂਬੀ ਜ਼ਿਕਰ ਆਇਆ ਹੈ।

"ਪਿਰਾਗਾ ਮਥਰਾ ਸੂਰ ਭਨ ਜਗਨਾ ਜੋਧ ਅਪਾਰ।
ਪਰਸਰਾਮ ਮੋਲਕ ਬਡੋ ਸਕਤੂ ਸਤ੍ਰ ਸੰਘਾਰ।"।67।[117]

..............................................

"ਪਰਸਰਾਮ ਸਕਤੂ ਤਬੈ ਬਿਨਤੀ ਕਰੀ ਅਪਾਰ।
ਮਹਾਰਾਜ ਆਗਯਾ ਕਰੋ ਤਵ ਬਲ ਸ਼ਤ੍ਰ ਸੰਘਾਰ॥155॥

..............................................

ਇਹ ਬਿਧਿ ਸੈਨ ਸੰਘਾਰ ਕਰਿ ਘਨੇ ਘਰਨ ਕੋ ਗਾਰ॥
ਪਰਸ ਰਾਮ ਸਕਤੂ ਤਬੈ ਪਰ ਧਰਨ ਮੁਰਛਾਰ॥" 163॥[118]

## ਭਾਈ ਮੱਦੂ

ਇਹ ਪੰਜਵੇਂ ਨਾਨਕ ਦੇ ਸਮੇਂ ਦਾ ਸ਼ਰਧਾਲੂ ਸਿੱਖ ਸੀ। ਇਹ ਤਰਖਾਣੀ ਕੰਮ ਕਰਦਾ ਸੀ। 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਅਨੁਸਾਰ ਇਹ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਤੱਕ ਉਨ੍ਹਾਂ ਦਾ ਵਿਸ਼ਵਾਸ ਪਾਤਰ ਰਿਹਾ। ਇਹ ਗੁਰੂ ਕੇ ਲੰਗਰ ਵਾਸਤੇ ਲਕੜਾਂ ਲਿਆ ਕੇ ਬੜੀ ਸੇਵਾ ਕਰਦਾ ਸੀ ।[119] ਇਸ ਦੇ ਅਕਾਲ ਚਲਾਣੇ 'ਤੇ ਗੁਰੂ ਸਾਹਿਬ ਨੇ ਆਪਣੇ ਕਰ ਕਮਲਾਂ ਨਾਲ ਸੰਸਕਾਰ ਕੀਤਾ। ਇਸ ਭਾਈ ਮੱਦੂ ਦੇ ਨਾਲ ਹੀ ਭਰਾ ਭਾਈ ਡਿੰਗਣ[120] ਨੇ ਸਾਰੀ ਉਮਰ ਪੰਥ ਦੀ ਸੇਵਾ ਵਿੱਚ ਗੁਜ਼ਾਰੀ। ਇਹ ਗੁਰਬਾਣੀ ਦਾ ਕੀਰਤਨ ਬੜੇ ਪ੍ਰੇਮ ਨਾਲ ਸੁਣਦਾ ਰਹਿੰਦਾ ਸੀ।

## ਭਾਈ ਤੀਰਥਾ

ਭਾਈ ਤੀਰਥਾ ਪਹਿਲਾਂ ਮੁਗਲ ਫ਼ੌਜ ਵਿੱਚ ਸਿਪਾਹੀ ਦੀ ਨੌਕਰੀ ਕਰਦਾ ਸੀ। ਮੁਗਲਾਂ ਦੀ ਨੌਕਰੀ ਛੱਡ ਕੇ ਇਹ ਗੁਰੂ ਹਰਿਗੋਬਿੰਦ ਸਾਹਿਬ ਦੀ ਸ਼ਰਨ ਵਿੱਚ ਆ ਕੇ ਸਿੱਖੀ ਧਾਰਨ ਕੀਤੀ। ਗੁਰੂ ਸਾਹਿਬ ਦੀ ਹਦਾਇਤ ਅਨੁਸਾਰ ਇਹ ਪਵਿੱਤਰ ਲੋਕਾਂ ਦੀ ਸੇਵਾ ਕਰਨ ਲਗਾ। ਭਾਈ ਤੀਰਥਾਂ ਨੇ ਗੁਰੂ ਸਾਹਿਬ ਤੋਂ ਪੁੱਛਿਆ ਕਿ ਪਵਿੱਤਰ ਲੋਕਾਂ ਦੀ ਪਛਾਣ ਕਿਸ ਤਰ੍ਹਾਂ ਕਰਾਂ ਤਾਂ ਗੁਰੂ ਜੀ ਨੇ ਆਖਿਆ 'ਆਪਣੇ ਸਾਰੇ ਸਿੱਖ ਭਾਈਆਂ ਦੀ ਸੇਵਾ ਕਰ ਅਤੇ ਤੁਸੀਂ ਕੁਦਰਤੀ ਉਨ੍ਹਾਂ ਵਿੱਚੋਂ 'ਗੁਰਮੁਖ' ਸਿੱਖ ਪਛਾਣ ਲਵੋਂਗੇ। ਸਿੱਖਾਂ ਵਿੱਚ ਇਹ ਭਾਈ ਤੀਰਥਾ ਲਸਕਰ' ਕਰ ਕੇ ਪ੍ਰਸਿੱਧ ਸੀ। 'ਸਿੱਖਾਂ ਦੀ ਭਗਤਮਾਲਾ' ਅਨੁਸਾਰ "ਭਾਈ ਤੀਰਥਾ ਲਸਕਰ ਬਾਦਸ਼ਾਹ ਦੇ ਵਿੱਚ ਰਹਿੰਦਾ ਸੀ॥ ਤੇ ਗੁਰੂ ਹਰਿਗੋਬਿੰਦ ਜੀ ਦੀ ਸਰਨ ਆਇਆ॥ ਅਰਦਾਸ ਕੀਤੀ ਅਸੀ ਆਪਣੀ ਕਿਰਤ ਵਿੱਚ ਰੁੱਧੇ ਰਹਦੇ ਹਾਂ। ਅਸਾਡਾ ਕਿਉ ਕਰ ਉਧਾਰ ਹੋਵੈਗਾ॥ ਤਾ ਬਚਨ ਹੋਇਆ॥ ਤੁਸਾਂ ਸਾਧਾ ਦੀ ਟਹਲ ਕਰਨੀ॥ ਜੋ ਗਊਆਂ ਨੂੰ ਘਾਸ ਖਵਾਵਦੇ ਹੈਨ ਸੋ ਉਨ੍ਹਾਂ ਦਾ ਦੁਧ ਪੀਵਦੇ ਹੈਨ॥ ਤੈਸੇ ਜੋ ਸਾਧਾਂ (ਦੀ) ਸੇਵਾ ਕਰਦੇ ਹੈਨ॥ ਤਾਂ ਉਸ ਕਹਿਆ ਅਸੀਂ ਸਾਧਾਂ ਨੂੰ ਕਿਉ ਕਰ ਪਛਾਣੀਐ॥ ਤਾਂ ਬਚਨ ਹੋਇਆ ਇਕ ਰਾਜੇ ਦੀ ਸਰਧਾ ਹੰਸਾਂ ਦੇ ਦਰਸ਼ਨ (ਦੀ) ਲਾਲਸਾ ਹੋਈ ਸੀ ਤਾਂ ਮੰਤ੍ਰੀਆਂ ਕਹੀਆ ਜੋ ਹੰਸਾ ਨੂੰ ਖੋਜਨ ਲਾਈਐ ਤਾਂ ਰਾਜਿਆਂ ਥੀ ਖੋਜ ਨਹੀਂ ਹੁੰਦਾ॥ ਆਪਣਿਆਂ ਕਾਰਜਾਂ ਦਾ ਤਿਆਗ ਨਹੀਂ ਕਰ ਸਕੀਦਾ ਪਰ ਇਕ ਉਪਾਉ ਹੈ। ਜੋ ਇਕ ਤਲਾਉ ਜਲ ਕਰ ਪੂਰਨ ਹੋਵੈ। ਉਪਰਿ ਉਸਦੇ ਸਭ ਪੰਖੀਆਂ ਦੀ ਚੋਗ ਡਾਲੀਏ॥ ਤੇ ਰਾਖੇ ਉਪਰ ਬੈਠਣ ਜੋ ਬਿਜਲੀ ਕੋਈ ਆਵਣੀ ਨਾ ਪਵੈ॥ ਤਾਂ ਉਸ ਰਾਜੇ ਨੇ ਐਸਾ ਹੀ ਕੀਆ ਸਭ ਪੰਖੀ ਆਨ ਤੇ ਚੋਗ ਚੁਗ ਜਾਵਨ॥ ਆਪਣੇ ਦੇਸ ਵਿੱਚ ਸੋਭਾ ਜਾਇ ਕਰਨਾ॥ ਇਕਨਾ ਪੰਛੀਆਂ ਨੇ ਮਾਨਸਰ ਜਾਇ ਸੋਭਾ ਕੀਤੀ ਤਾਂ ਹੰਸਾਂ ਕਹਿਆ ਅਸੀਂ ਉਸ ਰਾਜੇ ਦੇ ਦੇਸ ਜਾਇ ਕੇ ਉਸਦੀ ਸਰਧਾ ਵਧਾਈਐ॥ ਜੋ ਸਦਾ ਪੰਛੀਆਂ ਦੀ ਸੇਵਾ ਕਰਦਾ ਰਹੇ.। ਤਾ ਇਕ ਜੋੜੀ ਹੰਸਾਂ ਦੀ ਉਡ ਕੇ ਉਨ੍ਹਾਂ ਪੰਛੀਆਂ ਨੂੰ ਸਾਥ ਲੈ ਕੇ ਉਸੇ ਤਲਾਉ ਥੇ ਆਇ ਬੈਠੇ। ਹੋਰ ਚੋਗ ਚੁਗਨ ਨਹੀ॥ ਤਾਂ ਰਾਖਿਆਂ ਨੇ ਰਾਜੇ ਨੂ ਜਾਇ ਕਹਿਆ ਜੋ ਹੰਸਾਂ ਦੀ ਜੋੜੀ ਆਈ ਹੈ ਮਹਾਂ ਉਜਲ ਹੈਨ॥ ਤੇ ਉਹ ਚੋਗ ਨਹੀਂ ਚੁਗਦੇ॥ ਤਾਂ ਰਾਜਾ ਦੁਧ ਅਰ ਮੋਤੀ ਸਾਥ ਲੈ ਆਇਆ॥ ਉਨ੍ਹਾਂ ਦੇ ਅਗੇ ਵਿਛਾਏ॥ ਤੇ ਜਲ ਦੇ ਦੁਧ ਨਿਆਰਾ ਕਰਕੇ ਖਾਧਾ ਤੇ

ਅਮੋਲ ਮੋਤੀ ਉਗਾਲ ਕੇ ਕੱਢ ਤੇ ਉਡ ਗਏ॥ ਜਬ ਉਹ ਮੋਤੀ ਜਉਰੀ (ਜੌਹਰੀ) ਨੂੰ ਵਿਖਾਏ ਤਾਂ ਇਕ ਇਕ ਅਮੋਲਕ ਮੋਤੀ ਉਸਦੇ ਸਾਰੇ ਰਾਜ ਦੇ ਧੰਨ ਸਮਾਨ ਹੈਸੀ॥ ਤਾਂ ਰਾਜਾ ਬਹੁਤ ਪ੍ਰਸੰਨ ਹੋਇਆ। ਤੈਸੇ ਤੂ ਸਭਣਾ ਸਿੱਖਾਂ ਦੀ ਟਹਲ ਸੇਵਾ ਕਰਦਾ ਰਹੁ॥ ਕੋਈ ਗੁਰਮੁਖ ਅਮੋਲਕ ਬਚਨ ਜੋ ਹੈਨ ਸੋ ਤੈਨੂ ਸੁਣਾਇ ਕੇ ਉਧਾਰ ਕਰ ਜਾਵੈਗਾ॥ 37॥"[121]

## ਭਾਈ ਭਗਤੂ ਛੁਰਾ

ਇਹ ਛੁਰਾ ਗੋਤ ਨਾਲ ਸੰਬਧਤ ਗੁਰੂ ਹਰਿਗੋਬਿੰਦ ਸਾਹਿਬ ਦਾ ਸਿੱਖ ਸੀ, ਜੋ ਬੁਰਾਹਨ ਪੁਰੇ[122] ਦਾ ਰਹਿਣ ਵਾਲਾ ਸੀ। ਇਹ ਉਪਕਾਰੀ ਅਤੇ ਬਹਾਦਰ ਸਿੱਖ ਸੀ। ਇਸ ਬਾਰੇ ਹੋਰ ਵੇਖੋ ਇੰਦਰਾਜ 'ਭਾਈ ਮਲਕ ਕਟਾਰੂ'।

## ਭਾਈ ਮਲਕ ਕਟਾਰੂ

ਇਹ ਸਿੱਖ ਵੀ ਬੁਰਹਾਨਪੁਰ[123] ਦਾ ਰਹਿਣ ਵਾਲਾ ਸੀ ਅਤੇ ਮਲਕ ਜਾਤ ਨਾਲ ਸੰਬੰਧ ਰੱਖਦਾ ਸੀ। ਇਹ ਬਹਾਦਰ ਅਤੇ ਉਪਕਾਰੀ ਬਿਰਤੀ ਵਾਲਾ ਸਿੱਖ ਸੀ। 'ਸਿੱਖਾਂ ਦੀ ਭਗਤਮਾਲਾ' ਵਿੱਚ ਇਸ ਦਾ ਵਿਸਥਾਰ ਨਾਲ ਜ਼ਿਕਰ ਆਇਆ ਹੈ। "ਬੁਰਹਾਨ ਪੁਰ ਵਿੱਚ ਭਗਤਿ ਭਾਈ ਭਗਵਾਨ ਦਾਸ ਤੇ ਭਾਈ ਬੋਦਨਾ, ਮਲਕ ਕਟਾਰੂ ਪ੍ਰਿਥੀਮਲ ਜਰਾਂਦੀ ਹੋਰ ਭੀ ਬਹੁਤ ਸਿੱਖ ਹੈਸਨ॥ ਤੇ 'ਭਗਤ ਛੁਰਾ ਤੇ ਭਾਈ ਡਲੂ' ਰਿਹਾਣ ਭਾਈ ਸੁੰਦਰ ਭਾਈ ਸਵਾਮੀ ਦਾਸ ਵਧਾਵਣ ਸਭੇ ਸਿੱਖ ਗੁਰੂ ਹਰਿਗੋਬਿੰਦ ਜੀ ਦੀ ਸ਼ਰਨ ਆਏ॥ ਅਸਾਡਾ ਉਧਾਰ ਕਰੋ॥ ਬਚਨ ਹੋਇਆ ਤੁਸਾਂ ਆਪਣੇ ਸਹਰ ਵਿੱਚ ਧਰਮਸ਼ਾਲਾ ਬਣਾਵਣੀ॥ ਤੇ ਅੰਮ੍ਰਿਤ ਵੇਲੇ ਗੁਰੂ ਕੀ ਬਾਣੀ ਦੀ ਚਰਚਾ ਕਰਨੀ॥ ਤੇ ਆਰਤੀ ਚਰਨ ਕਮਲ ਪੜ ਕੇ ਭੋਗ ਪਾਵਣਾ॥ ਰਹਿਰਾਸ ਦੇ ਸਮੇਂ ਇਕੱਠੇ ਹੋ ਕੇ ਰਹਿਰਾਸ ਪੜਨੀ॥ ਤੇ ਪ੍ਰਸਾਦਿ ਛਕ ਕੇ ਰਾਤੀ ਪਹਰ ਰਾਤ ਜਾਂਦੀ ਤਕ ਕੀਰਤਨ ਕਰਨਾ ਤੇ ਕੀਰਤਨ ਸੋਹਿਲਾ ਪੜ੍ਹ ਕੇ ਰਾਤੀ ਜਾਇ ਸਉਣਾ॥ ਤੇ ਪਿਛਲੀ ਰਾਤੀ ਇਸਨਾਨ ਕਰਕੇ ਕੰਠ ਦੀ ਬਾਣੀ ਪੜਨੀ॥ ਜੋ ਸਿਖ ਪ੍ਰਸਾਦ ਦਾ ਅਰਥੀਆਂ ਹੋਵੇ ਤਿਸ ਨੂੰ ਪ੍ਰਸਾਦਿ ਛਕਾਵਣਾ॥ ਜੋ ਬਸਤ੍ਰ ਦਾ ਅਰਥੀਆਂ ਹੋਵੇ ਤਿਸ ਨੂੰ ਬਸਤ੍ਰ ਦੇਵਣਾ॥ ਹੋਰ ਸੰਗ੍ਰਾਂਦ ਮਸਿਆ ਗੁਰਪੁਰਬ ਉਤੇ ਦੀਪਮਾਲਾ ਵਿਸਾਖੀ ਉਪਰ ਜਿਸ ਦੀ ਸਰਧਾ ਹੋਵੈ ਰੁਪਈਆ ਮੁਹਰ ਇਕੱਠਾ ਕਰਕੇ ਕੜਾਹੁ ਕਰਨਾ॥ ਤੇ ਮਨ ਨੀਵਾ ਰਖਣਾ॥ ਹਉਮੈ ਨਹੀਂ ਕਰਨੀ॥ ਕਿਸੇ ਦੇ ਘਰ ਵਿੱਚ ਕੂਪ ਹੈਸੀ ਤਿਸ ਵਿੱਚ ਬਿਲੀ ਪਈ ਸੀ। ਉਸਨੇ ਪੰਡਤ ਥੀ ਪੁਛਿਆ ਸੀ ਜੋ ਰੂਪ ਕਿਉ ਕਰ ਪਵਿਤ੍ਰ ਹੋਵੈਗਾ ਤਾਂ ਉਸਨੇ ਕਿਹਾ ਪ੍ਰਿਥਮੇ ਬਿਲੀ ਬਾਹਰਿ ਕੱਢਣੀ ਫੇਰ ਹਜ਼ਾਰ ਡੋਲ ਜਲ ਦਾ ਕਡਣਾ ਰੂਪ ਪਵਿਤ੍ਰ ਹੋਵੇਗਾ ਤਾਂ ਉਸ ਨੂੰ ਬਿੱਲੀ ਕਢਣੀ ਭੁਲ ਗਈ ਤੇ ਹਜ਼ਾਰ ਡੋਲ ਕਢਿਆ॥ ਫੇਰ ਪੰਡਤ ਤੇ ਆਇਆ ਡੋਲ ਕਢਿਆ ਭੀ ਰੂਪ ਪਵਿਤ੍ਰ ਨਹੀ ਹੋਆ। ਪੰਡਤ ਕਹਿਆ ਲਖ ਡੋਲ ਕਢੋ। ਤਾਂ ਉਸ ਲੱਖ ਡੋਲ ਭੀ ਕਢਿਆ॥ ਤਾਂ ਉਸ ਕਹਿਆ ਹੁਣ ਭੀ ਰੂਪ ਪਵਿਤ੍ਰ ਨਹੀਂ ਹੋਇਆ॥ ਕਿਉਂ ਸੋ ਬਿਲੀ ਵਿੱਚ ਦ੍ਰਿਸ਼ਟਿ ਆਵਦੀ ਹੈ॥ ਤਾਂ ਪੰਡਤ ਕਹਿਆ ਜੋ ਲਗ ਨ ਕਢੋਗੇ ਤੇ ਲਗ ਪਵਿਤ੍ਰ ਨਹੀਂ ਹੁੰਦਾ॥ ਜੈਸੇ ਜਉ ਲਗ ਹਉਮੈ ਨਾ ਨਵਿਰਤ ਹੋਵੇ

ਤਉ ਲਗ ਕੋਈ ਕਰਮ ਫਲ ਨਹੀਂ ਦੇਤਾ॥ ਤੁਸਾ ਹਉਮੈ ਨਵਿਰਤ ਕਰਣੀ ਤੁਸਾਡਾ ਕਲਿਆਣ ਹੋਵੈਗਾ॥40॥"[124]

## ਭਾਈ ਸੁੰਦਰ

ਇਹ ਵੀ ਆਗਰੇ ਦਾ ਪ੍ਰੇਮੀ ਸਿੱਖ ਸੀ। ਛੇਵੇਂ ਪਾਤਸ਼ਾਹ ਦੇ ਪ੍ਰਮੁੱਖ ਸਿੱਖਾਂ ਵਿੱਚੋਂ ਸੀ। ਇਹ ਚੱਢਾ ਖੱਤਰੀ ਗੋਤ ਨਾਲ ਸੰਬੰਧ ਰੱਖਦਾ ਸੀ। ਇਹ ਸੰਗਤਾਂ ਦੀ ਬੜੀ ਸੇਵਾ ਕਰਦਾ ਸੀ ਅਤੇ ਲਗਾਤਾਰ ਗੁਰੂ ਹਰਿਗੋਬਿੰਦ ਸਾਹਿਬ ਨੂੰ ਮਿਲਣ ਲਈ ਅੰਮ੍ਰਿਤਸਰ ਜਾਂਦਾ ਸੀ। ਗੁਰੂ ਸਾਹਿਬ ਨਾਲ ਹੋਏ ਇਸ ਦੇ ਬਚਨ ਬਿਲਾਸਾ ਦਾ ਜਿਕਰ 'ਸਿੱਖਾਂ ਦੀ ਭਗਤਮਾਲਾ' ਵਿੱਚ ਵਿਸੱਥਾਰ ਨਾਲ ਕੀਤਾ ਗਿਆ ਹੈ।

"ਭਾਈ ਸੁੰਦਰ ਚਢਾ ਆਗਰੇ ਹੁੰਦਾ ਸੀ ਤੇ ਸਭਣਾ ਧਰਮਸ਼ਾਲਾ ਵਿੱਚ ਤੇ ਭਜਨਾਂ ਵਾਲਿਆਂ ਸਿੱਖਾਂ ਦੀ ਹਜ਼ੂਰ ਭੀ ਤੇ ਹੋਰ ਸਭਣਾ ਦੀ ਸੇਵਾ ਟਹਿਲ ਕਰੇ॥ ਇਸ ਸਮੇਂ ਸਾਹਿਬ ਛੇਵੀਂ ਪਾਤਸ਼ਾਹ ਥੀ ਭਾਈ ਸੁੰਦਰ ਪੁਛਿਆ ਜੋ ਗੁਰ ਕਿਸ ਤਰ੍ਹਾਂ ਸਿਖ ਦਾ ਉਧਾਰ ਕਰਦੇ ਹੈਨ॥ ਤਾਂ ਬਚਨ ਹੋਇਆ॥ ਚਾਰ ਪ੍ਰਕਾਰਾਂ ਦੇ ਸਤਿਗੁਰ ਹੈਨ॥ ਪਰ ਗੁਰੂ ਨਾਨਕ ਜੀ ਚੋਹਾਂ ਨੂੰ ਸੋਭਾ ਦੇਵਣ ਵਾਲੇ ਹੈ॥ ਇਕ ਭ੍ਰਿਗੀ ਦੇ ਸਮਾਨ ਗੁਰ ਹੈ ਜੋ ਭ੍ਰਿਗੀ ਨਿਕੀ ਕੀੜੀ ਨੂੰ ਲਿਆਇ ਕੇ ਆਪਣੇ ਅਸਥਾਨ ਵਿੱਚ ਰਖਕੇ ਤੇ ਦੁਆਰ ਆਪ ਬੈਠਦੀ ਹੈ ਉਸ ਦੇ ਧਿਆਨ ਕਰ ਕੀੜੀ ਭ੍ਰਿੰਗੀ ਹੋਤੀ ਹੈ॥ ਪਰ ਇਕ ਜਾਤ ਦੀ ਕੀੜੀ ਨਾ ਭ੍ਰਿੰਗੀ ਕਰਤੀ ਹੈ। ਸਭ ਕੀੜੀਆਂ ਨੂੰ ਨਹੀਂ ਕਰ ਸਕਤੀ॥ ਤੇ ਇਕ ਪਾਰਸ ਦੇ ਸਮਾਨ ਗੁਰ਼ ਹੈਨ॥ ਜੋ ਧਾਤ ਨੂੰ (ਸ) ਪਰਸ ਕਰਨ ਤੇ ਸੁਵਰਨ ਕਰ ਦੇਦੇ ਹੈਨ॥ ਪਰ ਕੰਚਨ ਕਿਸੇ ਨੂੰ ਕੰਚਨ ਨਹੀਂ ਕਰ ਸਕਦਾ॥ ਤੇ ਇਕ ਬਾਵਨ ਗੁਰੂ ਹੈਨ॥ ਸੋ ਸਭ ਬਿਰਛਾ ਨੂ ਚੰਦਨ ਕਰਦੇ ਹੈਨ॥ ਪਰ ਰੁਤ ਬਿਨਾ ਨਹੀਂ ਕਰਦੇ॥ ਤੇ ਇਕ ਦੀਪਕ ਗੁਰੂ ਹੇਨ॥ ਸਭ ਦੀਪਕ ਆਪ ਸਮਾਨ ਕਰ ਲੈਤੇ ਹੈਨ॥ ਤੇ ਗੁਰੂ ਨਾਨਕ ਜੀ ਐਸੇ ਸਤਿਗੁਰ ਹੈਨ ਕੋਈ ਸਿਖ ਹੋਵੈ ਜੋ ਸਰਧਾ ਕਰ ਨਿਤਾ ਪ੍ਰਤ ਸਬਦ ਸੁਣੇ ਉਸਦਾ ਕਲਿਆਣ ਹੁੰਦਾ ਹੈ॥ ਤੇ ਗਿਆਨ ਨੂੰ ਪ੍ਰਾਪਤਿ ਕਰਦਾ ਹੈ॥ ਤੇ ਹੋਰ ਕੋਈ ਸਾਧਨਾ ਨਹੀਂ ਚਾਹੀਤੀ। ਇਕ ਸਾਧ ਸੰਗਤਿ ਦਾ ਮੇਲ ਹੀ ਕਲਿਆਣ ਕਰਦਾ ਹੈ॥ 151॥[125]

## ਭਾਈ ਸੁੰਦਰ ਬੁਰਹਾਨਪੁਰ

ਇਹ ਛੇਵੇਂ ਪਾਤਸ਼ਾਹ ਦਾ ਸ਼ਰਧਾਲੂ ਸਿੱਖ ਬੁਰਹਾਨਪੁਰ ਦਾ ਰਹਿਣ ਵਾਲਾ ਸੀ। ਇਕ ਵੇਰ ਇਹ ਆਪਣੇ ਸਾਥੀਆਂ ਭਾਈ ਭਗਵਾਨ ਦਾਸ, ਭਾਈ ਬੋਦਨਾ, ਮਲਕ ਕਟਾਰੂ, ਪ੍ਰਿਥੀਮਲ ਜਰਾਂਦੀ, ਭਗਤ ਛੁਰਾ, ਭਾਈ ਡਲੂ ਰਿਹਾਣ, ਭਾਈ ਸਵਾਮੀ ਦਾਸ ਵਧਾਵਣ ਸਮੇਤ ਗੁਰੂ ਹਰਗੋਬਿੰਦ ਸਾਹਿਬ ਦੀ ਸ਼ਰਨ ਆਏ ਅਤੇ ਛੇਵੇਂ ਪਾਤਸ਼ਾਹ ਨਾਲ ਵਿਸਥਾਰ ਨਾਲ ਬਚਨ ਬਿਲਾਸ ਕੀਤੇ। ਇਨ੍ਹਾਂ ਬਚਨ ਬਿਲਾਸਾਂ ਦਾ ਜ਼ਿਕਰ 'ਭਾਈ ਮਲਕ ਕਟਾਰੂ' ਦੇ ਇੰਦਰਾਜ਼ ਵਿੱਚ ਆ ਚੁੱਕਾ ਹੈ। ਇਹ ਇੱਕ ਬਹਾਦਰ ਸਿੱਖ ਵੀ ਸੀ ਜੋ ਰੁਹੀਲਾ (ਹਰਿ ਗੋਬਿੰਦਪੁਰ) ਦੀ ਜੰਗ ਵਿਚ ਬੜੀ ਬਹਾਦਰੀ ਨਾਲ ਲੜਿਆ। ਇਹ ਲੜਾਈ 27 ਸਤੰਬਰ ਤੇ 3 ਅਕਤੂਬਰ

1621[126], ਦੇ ਦਿਨ ਹੋਈ ਸੀ। ਕਈ ਦੁਸ਼ਮਣਾਂ ਨੂੰ ਮਾਰ ਕੇ ਅਖ਼ੀਰ ਆਪ ਵੀ ਸ਼ਹੀਦ ਹੋ ਗਿਆ ਸੀ।

## *ਭਾਈ ਪ੍ਰਿਥੀਮਲ*

ਇਹ ਵੀ ਬੁਰਹਾਨਪੁਰ ਦਾ ਨਿਵਾਸੀ ਛੇਵੇਂ ਪਾਤਸ਼ਾਹ ਦਾ ਸ਼ਰਧਾਲੂ ਸਿੱਖ ਸੀ। ਇਹ ਸਿੱਖੀ ਪ੍ਰਚਾਰ ਦੇ ਨਾਲ-ਨਾਲ ਜਰਾਹੀ (ਭਾਵ ਚੀਰ ਫਾੜ) ਤੇ ਮਲ੍ਹਮਪੱਟੀ ਦਾ ਕੰਮ ਵੀ ਬਾ-ਖ਼ੂਬੀ ਕਰਦਾ ਸੀ। ਇਸ ਇੱਕ ਵੇਰ ਆਪਣੇ ਸਾਥੀਆਂ ਸਮੇਤ ਗੁਰੂ ਹਰਿਗੋਬਿੰਦ ਸਾਹਿਬ ਕੋਲ ਜਾ ਕੇ ਬਚਨ ਬਿਲਾਸ ਕੀਤੇ ਸਨ। ਇਸ ਵਿਚਾਰ-ਵਟਾਂਦਰੇ ਦਾ ਜ਼ਿਕਰ 'ਭਾਈ ਮਲਕ ਕਟਾਰੂ' ਦੇ ਇੰਦਰਾਜ਼ ਵਿੱਚ ਉੱਪਰ ਆ ਚੁੱਕਾ ਹੈ।

## *ਭਾਈ ਡੱਲੂ ਰਿਹਾਵਾਂ*

ਇਹ ਛੁਰਾ ਗੋਤ ਦਾ ਬੁਰਹਾਨਪੁਰ ਨਿਵਾਸੀ ਛੇਵੇਂ ਪਾਤਸ਼ਾਹ ਦਾ ਵਿਸ਼ਵਾਸੀ ਸਿੱਖ ਸੀ। ਇਸ ਇੱਕ ਵੇਰ ਆਪਣੇ ਸਾਥੀਆਂ ਸਮੇਤ ਛੇਵੇਂ ਪਾਤਸ਼ਾਹੀ ਦੇ ਹਜ਼ੂਰ ਆ ਕੇ ਬਚਨ-ਬਿਲਾਸ ਕੀਤੇ ਸਨ, ਜਿਨ੍ਹਾਂ ਦਾ ਜ਼ਿਕਰ 'ਸਿੱਖਾਂ ਦੀ ਭਗਤਮਾਲਾ' ਵਿੱਚ ਅੰਕਿਤ ਹਨ। ਵਿਸਥਾਰ ਲਈ ਵੇਖੋ 'ਇੰਦਰਾਜ਼ ਭਾਈ ਮਲਕ ਕਟਾਰੂ'।

## *ਭਾਈ ਸੁਆਮੀ ਦਾਸ*

ਭਾਈ ਸੁਆਮੀ ਦਾਸ ਵਧਾਵਣ, ਇੱਕ ਵਿਦਵਾਨ ਖੱਤਰੀ ਸੀ, ਜੋ ਬੁਰਹਾਨਪੁਰ ਦਾ ਰਹਿਣ ਵਾਲਾ ਸੀ। ਇਹ ਇੱਕ ਵੇਰ ਆਪਣੇ ਸਾਥੀਆਂ ਸਮੇਤ ਅੰਮ੍ਰਿਤਸਰ ਗੁਰੂ ਹਰਿਗੋਬਿੰਦ ਸਾਹਿਬ ਨੂੰ ਮਿਲਿਆ ਸੀ। ਇਨ੍ਹਾਂ ਸਾਰਿਆਂ ਨੇ ਸਿੱਖੀ ਦੇ ਕਈ ਨੁਕਤਿਆਂ ਬਾਰੇ ਗੁਰੂ ਸਾਹਿਬ ਨੂੰ ਪੁੱਛਿਆ ਸੀ। 'ਸਿੱਖਾਂ ਦੀ ਭਗਤਮਾਲਾ' ਵਿੱਚ ਇਸ ਦਾ ਬਾ-ਖ਼ੂਬੀ ਜ਼ਿਕਰ ਆਇਆ ਹੈ, ਜਿਸ ਦਾ ਉਲੇਖ 'ਭਾਈ ਮਲਕ ਕਟਾਰੂ' ਦੇ ਇੰਦਰਾਜ਼ ਵਿੱਚ ਆ ਚੁੱਕਾ ਹੈ।

## *ਭਾਈ ਭਗਵਾਨ ਦਾਸ*

ਇਹ ਬੁਰਹਾਨਪੁਰ ਦਾ ਸ਼ਰਧਾਲੂ ਸਿੱਖ ਸੀ। ਬੁਰਹਾਨਪੁਰ ਦਰਿਆ ਤੱਪਤੀ ਦੇ ਕੰਢੇ ਤੇ ਵਸਿਆ ਹੈ। ਇਕ ਵਾਰ ਆਪਣੇ ਸਾਥੀਆਂ ਭਾਈ ਮਲਕ ਕਟਾਰੂ, ਭਾਈ ਬੋਧਲਾ, ਭਾਈ ਪ੍ਰਿਥੀਮਲ, ਭਾਈ ਭਗਤੂ, ਭਾਈ ਡੱਲੂ, ਭਾਈ ਸੁੰਦਰ ਦਾਸ ਅਤੇ ਭਾਈ ਸਵਾਮੀ ਦਾਸ ਨੂੰ ਨਾਲ ਲੈ ਕੇ ਅੰਮ੍ਰਿਤਸਰ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਤੋਂ ਹਦਾਇਤਾਂ ਲੈਣ ਆਏ ਸਨ। ਗੁਰੂ ਸਾਹਿਬ ਨੇ ਬਚਨ ਕੀਤਾ ਕਿ ਬੁਰਹਾਨਪੁਰ ਵਿੱਚ ਇਕ 'ਧਰਮਸ਼ਾਲਾ' ਬਣਾਉਣ ਅਤੇ ਸਵੇਰ-ਸ਼ਾਮ ਨਾਮ ਸਿਮਰਨ ਕਰੋ ਅਤੇ ਗਰੀਬ ਲੋੜਵੰਦਾਂ ਵਾਸਤੇ ਦਾਨ ਕਰਿਆ ਕਰੋ। ਗੁਰੂ ਸਾਹਿਬ ਨੇ ਆਖਿਆ ਕਿ ਆਪਣੀ ਹਉਮੈ ਨੂੰ ਕਾਬੂ ਰੱਖੋ। ਭਾਈ ਭਗਵਾਨ ਦਾਸ ਅਤੇ ਉਸ ਦੇ ਸਾਥੀਆਂ ਨੇ ਬੁਰਹਾਨਪੁਰ ਵਿੱਚ ਧਰਮਸ਼ਾਲਾ ਸਥਾਪਤ ਕੀਤੀ, ਜਿਸ ਦਾ ਜ਼ਿਕਰ ਭਾਈ

ਗੁਰਦਾਸ ਜੀ ਨੇ ਵਾਰਾਂ ਵਿੱਚ ਕੀਤਾ ਹੈ। ਇਸ ਦੇ ਵਿਸਥਾਰ ਲਈ ਹੋਰ ਵੇਖੋ ਇੰਦਰਾਜ਼ 'ਭਾਈ ਮਲਕ ਕਟਾਰੂ'।

## *ਭਾਈ ਮੋਹਣ*

ਇਹ ਢਾਕਾ ਦਾ ਰਹਿਣ ਵਾਲਾ ਛੇਵੇਂ ਪਾਤਸ਼ਾਹ ਦਾ ਸਿੱਖ ਸੀ। ਇਹ ਗੁਰੂ ਅਰਜਨ ਸਾਹਿਬ ਦੇ ਸਮੇਂ ਸਿੱਖੀ ਪ੍ਰਵਾਰ ਵਿੱਚ ਸ਼ਾਮਲ ਹੋਇਆ। ਇਸ ਦਾ ਗੁਰੂ ਸਾਹਿਬ ਨਾਲ ਹੋਏ ਬਚਨ ਬਿਲਾਸਾਂ ਦਾ ਉਲੇਖ 'ਸਿੱਖਾਂ ਦੀ ਭਗਤਮਾਲਾ' ਵਿੱਚ ਇੰਞ ਆਇਆ ਹੈ। "ਭਾਈ ਗੋਵਿੰਦਾ ਤੇ ਗੋਲਾ ਤੇ ਮੋਹਣ ਜਾਤ ਦਾ ਕੁਕ ਗੁਰੂ ਅਰਜਨ ਜੀ ਦੀ ਸਰਨ ਆਏ। ਅਸਾਡਾ ਉਧਾਰੁ ਕਿਉ ਕਰ ਹੋਵੇ ਸੋਈ ਉਪਾਯੁ ਕਹੋ॥ ਬਚਨ ਹੋਇਆ ਨਾਲੇ ਰਾਮ ਨਾਮ ਜਪਣਾ ਤੇ ਸਾਥ ਹੀ ਮਰਨ ਚਿਤ ਰਖਣਾ॥ ਮਰਣਿ ਚਿਤਾਰਣ ਥੀ ਪਾਪ ਨਾ ਕਰੋਗੇ॥ ਤੇ ਰਾਮ ਨਾਮ ਦੇ ਭਜਨ ਥੀ ਪਿਛਲੇ ਪਾਪ ਨਾਸ ਹੋਣਨਗੇ॥ ਤੁਸਾਡਾ ਉਧਾਰ ਹੋਵੈਗਾ॥ 83॥"[127]

ਭਾਈ ਮੋਹਣ ਛੇਵੇਂ ਪਾਤਸ਼ਾਹ ਦੀ ਫੌਜ ਦਾ ਕਮਾਂਡਰ ਵੀ ਰਿਹਾ ਅਤੇ ਜਦੋਂ ਮੁਗ਼ਲ ਫ਼ੌਜਾਂ ਨੇ 13 ਅਪ੍ਰੈਲ 1634 ਈ. ਨੂੰ ਅੰਮ੍ਰਿਤਸਰ ਤੇ ਹਮਲਾ ਕੀਤਾ ਤੇ ਇਹ ਆਪਣੇ ਸਾਥੀ ਭਾਈ ਗੁਪਾਲਾ ਨਾਲ ਅੱਗੇ ਹੋਕੇ ਲੜਿਆ ਅਤੇ ਕਈ ਫੌਜੀਆਂ ਨੂੰ ਮੌਤ ਦੇ ਘਾਟ ਉਤਾਰਿਆ। 'ਅਖ਼ੀਰ ਲੜਦਾ ਸ਼ਹੀਦੀ ਪ੍ਰਾਪਤ ਕਰ ਗਿਆ। 'ਗੁਰਬਿਲਾਸ ਪਾਤਸ਼ਾਹੀ ੬' ਵਿੱਚ ਇਸ ਦੇ ਜਾਂਬਾਜ਼ ਕਾਰਨਾਮੇ ਨੂੰ ਇੰਞ ਅੰਕਿਤ ਕੀਤਾ ਗਿਆ ਹੈ।

"ਨਿਹਾਲੁ ਤਖਤੂ ਏ ਬਡ ਸੂਰੇ। ਮੋਹਨ ਗੁਪਾਲਾ ਪ੍ਰਣ ਕੇ ਪੂਰੇ।
ਏ ਮਮ ਤੇਰਹ ਸੂਰ ਅਪਾਰੇ। ਮਮ ਨਿਮਿਤ ਇਹ ਸੁਰਗ ਸਿਧਾਰੇ॥ ੧੪॥

....................................

ਮੋਹਨ ਕਹਯੋ ਹੇ ਕ੍ਰਿਪਾ ਸਮੁੰਦਾ। ਹਮ ਕੋ ਮੁਕਤਿ ਨਾ ਹੋਤ ਅਨੰਦਾ।
ਮਨ ਭਾਵਤ ਸਭ ਕੋ ਵਰੁ ਦੀਜੈ। ਸਦ ਹਮ ਕੋ ਨਿਜ ਸੰਗਿ ਰਖੀਜੈ॥ ੨੪॥

....................................

ਜੀਤ ਭਈ ਇਹ ਜੁੱਧ ਮਝ੍ਹਾਰੀ। ਹੋਇ ਫਤੇ ਇਹ ਨਾਂ ਸੁ ਅਪਾਰੀ।[128]
ਮੋਹਨ ਗੁਪਾਲ ਭੇਦ ਜਬ ਪਾਏ। ਪ੍ਰਾਨ ਤਯਾਗਿ ਤਬ ਸੁਰਗ ਸਿਧਾਏ॥ ੪੦॥

## *ਭਾਈ ਮੂਲਾ*

ਇਹ ਰਤਨਸ਼ਾਹ ਬਾਣੀਆ ਦਾ ਪੁਤੱਰ ਬਠਿੰਡੇ ਦਾ ਰਹਿਣ ਵਾਲਾ ਸੀ। ਗੁਰੂ ਅਰਜਨ ਸਾਹਿਬ ਦੇ ਸਮੇਂ ਸਿੱਖੀ ਧਾਰਨ ਕੀਤੀ।[129] ਭਾਈ ਗੁਰਦਾਸ ਜੀ ਨੇ ਇਸ ਨੂੰ 'ਮਹਾਂਪੁਰਖ' ਕਰ ਕੇ ਲਿਖਿਆ ਹੈ।

## *ਭਾਈ ਬਦਲੀ*

ਭਾਈ ਬਦਲੀ, ਸੋਢੀ ਗੋਤ ਦਾ ਖੱਤਰੀ ਸੀ। ਇਹ ਛੇਵੇਂ ਪਾਤਸ਼ਾਹ ਦੇ ਸਮੇਂ ਬੜਾ ਪ੍ਰਸਿੱਧ ਸਿੱਖ ਸੀ। ਇਹ ਸਿੱਖੀ ਧਾਰ ਕੇ ਨਿਮਰਤਾ ਦਾ ਨਮੂਨਾ ਬਣਿਆ। ਕਾਫ਼ੀ ਸਮੇਂ ਤੱਕ ਸਿੱਖ ਪ੍ਰਚਾਰਕ ਬਣ ਕੇ ਵਿਚਰਿਆ। ਇਸ ਨੇ ਆਪਣੇ ਸਾਥੀ ਭਾਈ ਗੋਪਾਲ ਸੇਠ ਨਾਲ ਜਾ ਕੇ ਗੁਰੂ ਹਰਿਗੋਬਿੰਦ ਸਾਹਿਬ ਨਾਲ, ਵਿਚਾਰ ਵਟਾਂਦਰਾ ਕੀਤਾ ਸੀ, ਜਿਸ ਦਾ ਜ਼ਿਕਰ 'ਸਿੱਖਾਂ ਦੀ ਭਗਤਮਾਲਾ' ਵਿੱਚ ਇੰਞ ਜ਼ਿਕਰ ਆਇਆ ਹੈ : "ਭਾਈ ਬਦਲੀ ਸੋਢੀ ਤੇ ਸੇਠ ਗੋਪਾਲ ਗੁਰੂ ਕੇ ਹਜੂਰ ਛਿਵੀਂ ਪਾਤਸ਼ਾਹੀ ਦੇ ਸਦਾ ਸੇਵਾ ਕਰਦੇ ਸਨ॥ ਓਨਾ ਨੇ ਪ੍ਰਸੰਨ ਕੀਤਾ॥ ਅਸੀਂ ਕੌਣ ਸਾ ਧਰਮ ਅੰਗੀਕਾਰ ਕਰੀਏ॥ ਬਚਨ ਹੋਇਆ ਸਭਣਾ ਦੇ ਅਗੇ ਨਿਵ ਚਲਣਾ॥ ਜਿਤਨਾ ਫੁਹਾਰੇ ਦਾ ਜਲ ਨੀਵਾਣ ਨੂੰ ਜਾਂਦਾ ਹੈ ਤਿਤਨਾ ਉਚਾ ਚੜਦਾ ਹੈ। ਪ੍ਰਿਥਮੀ ਜੋ ਸਭਸ ਥੀ ਨੀਵੀਂ ਹੈ ਸੋ ਸਭਣਾਂ ਦੇ ਉਪਰ ਆਂਵਦੀ ਹੈ॥ ਨਿਕੀ ਅੰਗੁਲੀ ਜੋ ਆਪ ਨੂੰ ਛੋਟਾ ਕਹਾਇਆ ਹੈ ਤਾਂ ਛਲਾ ਛਾਪ ਸਭ ਇਸ ਵਿਚ ਪਾਈਦਾ ਹੈ। ਬਾਵਨ ਚੰਦਨ ਜੋ ਨੀਵਾਂ ਹੈ ਸਭਨਾ ਬ੍ਰਿਛਾਂ ਨੂੰ ਸੁਗੰਧਤਾ ਪ੍ਰਾਪਤਿ ਕਰਦਾ ਹੈ॥ ਤਾ ਤੁਸਾਂ ਨੀਵਾਂ ਹੋ ਰਹਿਣਾ॥ ਜੋ ਗੁਰੂ ਕੇ ਸਿਖਾਂ ਥੀ ਜੀਤਿਆ ਚਾਹੁੰਦਾ ਹੈ ਹਾਰ ਜਾਂਦਾ ਹੈ॥ ਤੇ ਜੋ ਏਨਾ ਦੇ ਅਗੇ ਹਾਰ ਚਲਦਾ ਹੈ ਸੋ ਜੀਤਦਾ ਹੈ॥ ਜੈਸੇ ਫ਼ਿਰੰਗ ਦੀਆਂ ਪਉੜੀਆਂ ਹੁੰਦੀਆਂ ਹੈਨ॥ ਜੋ ਜਾਣਦਾ ਹੈ ਉਚਾ ਚੜ੍ਹਿਆ ਜਾਦਾ ਹਾਂ ਸੋ ਨੀਚੇ ਉਤਰਦਾ ਆਵਦਾ ਹੈ ਜੋ ਜਾਣਦਾ ਹੈ। ਮੈ ਨੀਵਾਂ ਚਲਿਆ ਜਾਂਦਾ ਹਾਂ ਸੋ ਉਚਾ ਚੁੜ੍ਹਆ ਆਂਵਦਾ ਹੈ। ਜੋ ਜੀਤੇ ਤਿਸ ਹਾਰ ਹੈ, ਜੋ ਹਾਰੇ ਸੋ ਜੀਤ ਹੈ॥ ਤੇ ਸਾਧ ਸੰਗਤਿ ਵਿਚ ਨੀਵੇਂ ਹੋ ਚਲੇ ਗੁਰਮੁਖ ਜਗ ਜੀਤਾ॥ 150 ॥[130]

## *ਭਾਈ ਗੁਪਾਲਾ ਸੇਠ*

ਇਹ ਛੇਵੇਂ ਪਾਤਸ਼ਾਹ ਦਾ ਵਿਦਵਾਨ ਯੋਧਾ ਸੀ। ਇਹ ਬੜਾ ਅਮੀਰ ਕਾਰੋਬਾਰੀ ਬੰਦਾ ਸੀ। ਇਸ ਨੇ ਇਕ ਵਾਰ ਗੁਰੂ ਹਰਿਗੋਬਿੰਦ ਸਾਹਿਬ ਨੂੰ ਹਰਿਗੋਬਿੰਦਪੁਰ ਵਿਖੇ ਸ਼ੁਧ ਜਪੁਜੀ ਸਾਹਿਬ ਦਾ ਪਾਠ ਸੁਣਾਇਆ ਸੀ। ਗੁਰੂ ਸਾਹਿਬ ਦੀਆਂ ਬਖ਼ਸ਼ਿਸ਼ਾਂ ਪ੍ਰਾਪਤ ਕੀਤੀਆਂ। ਇਹ ਇੱਕ ਵਾਰ ਆਪਣੇ ਸਾਥੀ ਭਾਈ ਬਦਲੀ ਨਾਲ ਛੇਵੇਂ ਪਾਤਸ਼ਾਹ ਦੇ ਹਜ਼ੂਰ ਜਾ ਕੇ ਬਚਨ-ਬਿਲਾਸ ਕੀਤੇ ਸਨ, ਜਿਨ੍ਹਾਂ ਦਾ ਜ਼ਿਕਰ 'ਭਾਈ ਬਦਲੀ' ਦੇ ਇੰਦਰਾਜ਼ ਵਿੱਚ ਉੱਪਰ ਆ ਚੁੱਕਿਆ ਹੈ। ਇਹ ਅੰਮ੍ਰਿਤਸਰ ਦੀ ਜੰਗ ਵਿਚ ਬੜੀ ਬਹਾਦਰੀ ਨਾਲ ਲੜਿਆ। ਇਸੇ ਜੰਗ ਵਿਚ ਸ਼ਹੀਦੀ ਪ੍ਰਾਪਤ ਕੀਤੀ ਸੀ। 'ਮਹਾਨ ਕੋਸ਼' ਅਨੁਸਾਰ ਗੁਰੂ ਹਰਿਗੋਬਿੰਦ ਸਾਹਿਬ ਨੇ ਇਸ ਤੋਂ 'ਜਪੁਜੀ ਸਾਹਿਬ' ਦਾ ਸ਼ੁੱਧ ਪਾਠ ਸੁਣ ਕੇ ਇੱਕ ਕੀਮਤੀ ਘੋੜਾ ਅਤੇ ਖਿਲਤ ਬਖਸ਼ਿਆ ਸੀ।[131]

ਅੰਮ੍ਰਿਤਸਰ ਦੀ ਲੜਾਈ ਵਿੱਚ ਇਸ ਦੀ ਬਹਾਦਰੀ ਦਾ ਬਾ-ਖ਼ੂਬੀ ਜ਼ਿਕਰ ਆਇਆ ਹੈ।

"ਜੀਤ ਭਈ ਇਹ ਜੁੱਧ ਮਝਾਰੀ। ਹੋਇ ਫਤੇ ਇਹ ਨਾਂ ਸੁ ਅਪਾਰੀ।
ਮੋਹਨ ਗੁਪਾਲ ਭੇਦ ਜਬ ਪਾਏ। ਪ੍ਰਾਨ ਤਯਾਗਿ ਤਬ ਸੁਰਗ ਸਿਧਾਏ॥ ੪੦ ॥[132]

ਜਦੋਂ ਭਾਈ ਗੁਪਾਲਾ ਨੂੰ ਗੁਰੂ ਸਾਹਿਬ ਨੇ ਘੋੜਾ ਅਤੇ ਖਿੱਲਤ ਬਖ਼ਸ਼ੀ ਤਾਂ ਉਸ ਦਾ ਜ਼ਿਕਰ ਵੀ 'ਗੁਰਬਿਲਾਸ ਪਾਤਸ਼ਾਹੀ ੬' ਵਿੱਚ ਆਇਆ ਹੈ।

"ਏਕ ਗੁਪਾਲਾ ਸਿਖ ਉਦਾਗੀ। ਹਾਥ ਜੋਰਿ ਮੁਖਿ ਬਚਨ ਉਚਾਰੀ।
ਨਿਜ ਦਾਸਹਿ ਜੋ ਆਗਯਾ ਕਰੋ। ਸੁਧ ਪਾਠ ਜਪੁਜੀ ਮੈ ਕਰੋ॥ ੨੮॥
ਨਿਜ ਮਨ ਮੈ ਤਬ ਐਸੇ ਧਾਰੀ। ਲੋਵੋਂ ਅਸੁ ਜਿਹ ਕੀਮਤਿ ਭਾਰੀ।
ਸਵਾ ਲਾਖ ਜਿਹ ਸੁੰਦਰ ਸਾਜਾ। ਮੋ ਕੌ ਦੇਹਿੰ ਗਰੀਬ ਨਿਵਾਜਾ॥ ੨੯॥

.........................................

ਸੋਊ ਅਸੁ ਲੈ ਦਰਬ ਅਪਾਰਾ। ਲੈ ਗੁਪਾਲ ਚਿਤਿ ਅਨੰਦ ਧਾਰਾ।
ਸਤਿਗੁਰ ਭੇਵ ਕਿਨੀ ਨਹਿ ਪਾਯੋ। ਨੇਤਿ ਨੇਤਿ ਮੁਖਚਾਰਿ ਬਤਾਯੋ॥ ੪੧॥[133]

## ਭਾਈ ਫਤੂਹੀ

ਇਹ ਲੁਧਿਆਣੇ ਨੇੜੇ ਗੁਜਰਵਾਲ ਦਾ ਰਹਿਣਵਾਲਾ ਜੱਟ ਸਰਦਾਰ ਸੀ, ਜਿਸ ਨੇ ਛੇਵੇਂ ਪਾਤਸ਼ਾਹ ਨੂੰ ਆਪਣਾ ਬਾਜ਼ ਦੇਣੋਂ ਇਨਕਾਰ ਕੀਤਾ ਸੀ।[134] ਜਦੋਂ ਬਾਜ਼ ਡੋਰਾ ਨਿਗਲ ਕੇ ਮਰਨ ਵਾਲਾ ਹੋਇਆ ਤਾਂ ਮੀਰੀ ਪੀਰੀ ਦੇ ਮਾਲਕ ਨੂੰ ਬਾਜ਼ ਅਰਪ ਕੇ ਅਪਰਾਧ ਬਖ਼ਸ਼ਾਇਆ ਅਤੇ ਗੁਰੂ ਦਾ ਸਿੱਖ ਹੋਇਆ। ਇਹ ਗੁਜਰਵਾਲ ਪਰਗਣੇ ਦੇ ਚੌਧਰੀ ਲਾਲੇ ਦਾ ਪੋਤਾ ਸੀ।

## ਭਾਈ ਧਿੰਗੜ

ਇਹ ਛੇਵੇਂ ਪਾਤਸ਼ਾਹ ਦਾ ਤਰਖਾਣੀ ਕਾਰੋਬਾਰੀ ਸਿੱਖ ਸੀ। ਭਾਈ ਮੱਦੂ ਨਾਲ ਮਿਲਕੇ ਲੰਗਰ ਲਈ ਲੱਕੜਾਂ ਪਾੜਿਆ ਕਰਦਾ ਸੀ। ਇਸ ਦੀ ਸੇਵਾ ਬੇਮਿਸਾਲ ਸੀ। ਇਸ ਦੇ ਗੁਰਪੁਰੀ ਸੁਧਾਰਨ ਤੇ ਛੇਵੇਂ ਪਾਤਸ਼ਾਹ ਨੇ ਇਸ ਦਾ ਸਸਕਾਰ ਆਪਣੇਂ ਹੱਥੀਂ ਕੀਤਾ। 'ਸਿੱਖਾਂ ਦੀ ਭਗਤਮਾਲਾ' ਵਿੱਚ ਇਸ ਦਾ ਉਲੇਖ ਇੰਞ ਆਇਆ ਹੈ : "ਭਾਈ ਧਿੰਗੜ ਤੇ ਭਾਈ ਮਦੂ ਤਿਖਾਣ ਵੱਡੇ ਸੁਜਾਣ ਹੈਸਨ। ਗੁਰੂ ਹਰਿਗੋਬਿੰਦ ਜੀ ਦੀ ਸਰਨਿ ਆਏ। ਤੇ ਲੰਗਰ ਦੀਆਂ ਲਕੜੀਆਂ ਚੀਰਨ ਤੇ ਚੌਕੀਆਂ ਤੇ ਮੰਜੇ ਬਣਾਇ ਦੇਵਨ। ਤੇ ਸਿਖਾਂ ਸਭਨਾਂ ਦਾ ਜੋ ਕੰਮ ਹੋਵੈ ਸੋ ਕਰ ਦੇਵਣ॥ ਤੇ ਕਥਾ ਦੇ ਸਮੇਂ ਸਭ ਕੰਮ ਵਿਸਾਰ ਕਥਾ ਸੁਣਨ॥ ਤੇ ਪਿਛਲੀ ਰਾਤੀਂ ਸਿਖਾਂ ਨੂੰ ਇਸਨਾਨ ਕਰਾਇਨ॥ ਤੇ ਆਪ ਭੀ ਇਸਨਾਨ ਕਰਨ॥ ਤੇ ਬਾਣੀ ਜਪਨ॥ ਜਿਸ ਸਮੇਂ ਉਨ੍ਹਾਂ ਦਾ ਅੰਤ ਸਮਾਂ ਹੋਇਆ ਤਿਸ ਸਮੇਂ ਗੁਰੂ ਦੀ ਚਰਨੀਂ ਆਇ ਲਗੇ॥ ਤੇ ਇਸਨਾਨ ਕਰਕੇ ਸਭ ਪਦਾਰਥ ਆਪਣੀ ਹੱਥੀਂ ਗਰੀਬਾਂ ਨੂ ਦੇ ਕੇ ਵਾਹਗੁਰੂ ਜਪਦਿਆਂ ਪ੍ਰਾਣ ਛੋਡੇ॥ ਸਾਹਿਬ ਆਪ ਉਨਾ ਦੀ ਚਿਖਾ ਤੇ ਜਾਇ ਖੜੋਤੇ॥ ਬਚਨ ਹੋਇਆ ਏਹੁ ਦੋਵੇਂ ਨਲ ਨੀਲ ਦੇ ਅਵਤਾਰ ਹੈਸਨ॥ ਏਨਾ ਬੇਨਤੀ ਕੀਤੀ ਸੀ ਜੋ ਅਸਾਨੂ ਗਿਆਨ ਦੀ ਪ੍ਰਾਪਤਿ ਹੋਵੈ॥ ਅਸਾ ਕਹਿਆ ਸੀ ਕਲਯੁਗ ਵਿਚ ਗਿਆਨ ਦੇਵਾਂਗੇ॥ ਹੁਣ ਏਨਾ ਸਬਦ ਨੂ ਸਮਝਿਆ ਹੈ॥ ਏਹੁ ਅਮਰ ਪਦਵੀ ਨੂੰ ਪ੍ਰਾਪਤਿ ਹੋਏ ਹੈਨ॥"[135]

## ਭਾਈ ਖੁਆਜਾ ਰੋਸ਼ਨ

ਇਹ ਕਸ਼ਮੀਰ ਦਾ ਰਹਿਣ ਵਾਲਾ ਮੁਸਲਮਾਨ[136] ਸੀ ਅਤੇ ਛੇਵੇਂ ਪਾਤਸ਼ਾਹ ਦੇ ਘੋੜਿਆਂ ਦੀ ਸੇਵਾ ਕਰਦਾ ਸੀ। ਘਾਲ ਕਮਾਈ ਸਫ਼ਲ ਹੋਈ ਤਾਂ ਗੁਰੂ ਜੀ ਨੇ ਬਖ਼ਸ਼ਿਸ਼ ਕਰ ਦਿੱਤੀ। ਉਸ ਨੇ ਦੁਆਬੇ ਵਿੱਚ ਪ੍ਰਚਾਰ ਕਰਨ ਦੀ ਸੇਵਾ ਕੀਤੀ। ਪਿੰਡ ਪਿੰਡ ਜਾ ਕੇ ਸਿੱਖੀ ਦਾ ਪ੍ਰਚਾਰ ਹੀ ਨਾ ਕੀਤਾ ਸਗੋਂ ਮਉ ਪਿੰਡ ਨੂੰ ਆਪਣੇ ਪ੍ਰਚਾਰ ਦਾ ਕੇਂਦਰ ਬਣਾਇਆ। ਉਸੇ ਪਿੰਡ ਵਿੱਚ ਉਸ ਦਾ ਅੰਤਮ ਸਥਾਨ ਸਥਾਪਤ ਹੈ। ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਹੀ ਇਹ ਸਿੱਖ ਧਰਮ ਵਿਚ ਸ਼ਾਮਲ ਹੋ ਗਿਆ ਸੀ। ਇਹ ਬੜਾ ਬੁੱਧੀਮਾਨ ਵੀ ਸੀ।

## ਭਾਈ ਧੀਰੋ ਭਾਵਾ

ਇਹ ਧੀਰੋ ਗੋਤ ਦਾ ਪ੍ਰੇਮੀ ਸਿੱਖ ਸੀ, ਜੋ ਉਜੈਨ ਰਹਿੰਦਾ ਸੀ। ਰਾਤ ਨੂੰ ਕੇਵਲ ਦੋ ਪਹਿਰ ਸੌਂਦਾ ਸੀ ਅਤੇ ਬਾਕੀ ਛੇ ਪਹਿਰ ਦਿਨ ਰਾਤ ਦੇ ਭਗਤੀ ਕਰਦਾ ਸੀ ਅਤੇ ਕਥਾ ਕੀਰਤਨ ਸੁਣਦਾ ਸੀ। ਛੇ ਮਹੀਨੇ ਪਿੱਛੋਂ ਸਤਿਸੰਗਤ ਨਾਲ ਮਿਲਕੇ ਗੁਰੂ ਜੀ ਦੇ ਦਰਸ਼ਨ ਕਰਨ ਆਉਂਦਾ ਸੀ। ਇੱਕ ਵੇਰ ਇਸ ਨੇ ਮੀਰੀ ਪੀਰੀ ਪਾਤਸ਼ਾਹ ਤੋਂ ਪੁੱਛਿਆ,"ਸੱਚੇ ਪਾਤਸ਼ਾਹ! ਸੰਤਾਂ ਦੇ ਕੀ ਲੱਛਣ ਹਨ ? ਤਦ ਗੁਰੂ ਸਾਹਿਬ ਨੇ ਸਲੋਕ ਸਹਸਕ੍ਰਿਤੀ ਮਹਲਾ ੫, ਪੰਨਾ 1357 ਵਾਲਾ ਸਲੋਕ ਸੁਣਾਇਆ। ਧੀਰੋ ਇਹ ਉਪਦੇਸ਼ ਲੈ ਕੇ ਘਰ ਤੁਰ ਗਿਆ ਅਤੇ ਅਮਲ ਕਰਨ ਲੱਗਾ। ਇਸ ਦਾ ਵਿਸਥਾਰ ਨਾਲ ਜ਼ਿਕਰ 'ਸਿੱਖਾਂ ਦੀ ਭਗਤਮਾਲਾ'[137] ਵਿੱਚ ਆਇਆ ਹੈ। "ਭਾਈ ਧੀਰੋ ਉਜੈਨ ਵਿੱਚ ਰਹਿੰਦਾ ਸੀ।" ਸੋ ਸਾਰਾ ਦਿਨ ਜਿਥੇ ਮਹਾਰਾਜ ਦੀ ਕਥਾ ਕੀਰਤਨ ਹੋਵੈ ਸੋ ਸੁਣੇ॥ ਤੇ ਰਾਤ ਨੂੰ ਪ੍ਰਸਾਦਿ ਖਾਇ ਕੇ ਪਹਿਰ ਰਾਤ ਜਾਂਦੇ ਲਗ ਆਪ ਕੀਰਤਨ ਕਰੇ॥ ਤੇ ਪਹਰ ਰਾਤ ਰਹਦੇ ਉਠ ਕੇ ਇਸਨਾਨ ਕਰਕੈ ਗੁਰੂ ਕੀ ਬਾਣੀ ਪੜੇ॥ ਤੇ ਛੇਆਂ ਮਹੀਨਿਆਂ ਨੂ ਗੁਰੂ ਕੇ ਦਰਸਨ ਨੁ ਆਵੈ॥ ਇਕ ਦਿਨ ਉਸ ਗੁਰੂ ਹਰਿਗੋਬਿੰਦ ਜੀ ਥੀ ਪੁਛਿਆ॥ ਸਚੇ ਪਾਤਸ਼ਾਹੁ ਸਾਧ ਕਿਨਾ ਲਛਣਾ ਕਰ ਜਾਣੀਦੇ ਹੈਨ॥ ਬਚਨ ਹੋਇਆ॥ ਸਲੋਕ॥ ਮੰਤ੍ਰੰ ਰਾਮ ਰਾਮ ਨਾਮੰ ਧਿਯਾਨੰ ਸਰਬਤ੍ਰ ਪੂਰਨਹ॥ ਗਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ॥ ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰ ਜਿਤਹ॥ ਭੋਜਨ ਗੋਪਾਲ ਕੀਰਤਨੰ ਅਲਪ ਮਾਯਜਲ ਕਮਲ ਰਹਤਹ॥ ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ॥ ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤਿਯਾਗਿ ਸਗਲ ਰੇਣੁਕਹ॥ ਖਟ ਲਖ੍ਯ੍ਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ॥ ਤਿਸ ਦਾ ਵੀਚਾਰ॥ ਏਨਾ ਛੇਆਂ ਲੱਛਣਾ ਦੁਆਰੇ ਸਾਧ ਸਿੱਖ ਜਾਣੀਦੇ ਹੈਨ॥ ਮੰਤ੍ਰ ਉਨਾ ਦਾ ਰਾਮ ਨਾਮ ਹੈ॥ ਤੇ ਧਿਆਨ ਦੁਆਰਾ ਬ੍ਰਹਮ ਚੀਟੀ ਪ੍ਰਯੰਤ ਐਕ ਚੇਤੰਨ ਸਤਿਆ ਜਾਵਦੇ ਹੈਨ॥ ਤੇ ਦੁਖ ਤੇ ਸੁੱਖ ਦਾ ਗਿਆਨ ਉਨ੍ਹਾਂ ਨੂੰ ਸਮ ਭਾਸਤਾ ਹੈ॥ ਹਰਖ ਸੋਗ ਨਹੀਂ ਕਰਦੇ॥ ਸਭ ਵਾਹਗੁਰੂ ਕੇ ਭੇਜੇ ਜਾਣਦੇ ਹੈਨ। ਕੇ ਅਸਾਡਿਆ ਕਰਮਾਂ ਕਰ ਰਚੇ ਹੈਨ॥ ਤੇ ਨਿਰਵੈਰ ਸਰਬ ਜੀਆ ਨਾਲ ਵਰਤਦੇ ਹੈਨ॥ ਤੇ ਉਪਦੇਸ ਮਿਤ੍ਰ ਨੂੰ ਭੀ ਸਤ੍ਰ ਨੂ ਭੀ ਰਾਮ ਨਾਮ ਦਾ ਕਰਦੇ ਹੈਨ॥ ਉਨਾ ਦੇ ਮਨ ਵਿਚ ਭਗਵੰਤ ਦੀ ਭਗਤਿ ਦੀ ਭਾਵਨਾ ਹੈ॥ ਕਿਉਂ ਸਭਸ ਨੂੰ ਭਗਤਿ ਪ੍ਰਾਪਤਿ ਹੋਵੈ॥ ਤੇ ਸਰਬ ਜੀਆ ਤੇ ਦਿਆਲ ਹੈਨ॥ ਤੇ ਭਜਨ ਕਥਾ

ਕੀਰਤਨ ਦਾ ਕਰਦੇ ਹੈਨ॥ ਤੇ ਮਾਇਆ ਦੇ ਕਾਰਜ ਵਿਚ ਵਰਤਦੇ ਹੈਨ ਤੇ ਮਾਇਆ ਨੂੰ ਅਨਿਤ ਕਰ ਜਾਣਦੇ ਹੈਨ॥ ਤੇ ਦਿਆਲ ਸਭੁ ਜੀਆ ਤੇ ਹੈਨ॥ ਪੰਚਾ ਦੋਖਾਂ ਥੀ ਕਾਮ ਕ੍ਰੋਧ ਕਾ ਤਿਆਗ ਕਰਦੇ ਹੈਨ॥ ਤੇ ਪਰਾਈ ਨਿੰਦਾ ਕੰਨਾ ਕਰ ਸੁਣਦੇ ਭੀ ਨਹੀਂ॥ ਤੇ ਨਿੰਦਾ ਕਰਦੇ ਭੀ ਨਹੀਂ॥ ਏਨਾ ਖਟ ਲਛਣਾ ਦੇ ਦੁਆਦਸ ਗੁਣ ਹੈਨ॥ ਏਨਾ ਕਰ ਜੋ ਪੂਰਨ ਹੈਨ ਸੋਈ ਸਾਧ ਹੈਨ॥ ਜੇ ਤਾ ਇਸਦੇ ਵਿਚ ਇਹ ਗੁਣ ਹੈਨ॥ ਤਾ ਵਿਸੇਖ ਹੈ॥ ਜੇ ਨਹੀਂ ਤਾ ਉਨਾਂ ਦਾ ਸੰਗ ਕਰੇ ਤਾ ਸਿਖੀ ਨੂ ਪ੍ਰਾਪਤ ਹੁੰਦਾ ਹੈ॥ ਤੇ ਏਹੁ ਗੁਣ ਭੀ ਆਵਦੇ ਹਨ॥ 139॥"

## *ਭਾਈ ਮਾਈਆ ਲੰਬ*

ਇਹ ਲੰਬ ਜਾਤ ਦਾ ਧਰਮਵੀਰ ਆਤਮ ਗਿਆਨੀ ਛੇਵੇਂ ਪਾਤਸ਼ਾਹ ਦਾ ਸਿੱਖ ਸੀ। ਇਹ ਸੁਹੰਡ ਵਿੱਚ ਨਿਵਾਸ ਰੱਖਦਾ ਸੀ। ਇਸ ਦਾ ਗੁਰੂ ਸਾਹਿਬ ਨਾਲ ਬਚਨ ਬਿਲਾਸ ਹੋਇਆ ਕਰਦਾ ਸੀ। ਇਕ ਪ੍ਰਸ਼ਨ ਦੇ ਉੱਤਰ ਵਿੱਚ ਗੁਰੂ ਸਾਹਿਬ ਨੇ ਇਸ ਨੂੰ ਹਦਾਇਤ ਕੀਤੀ ਕਿ ਤੁਸੀਂ ਨਿਸ਼ਕਾਮ ਹੋ ਕੇ, ਕੀਰਤਨ ਅਤੇ ਸਤਿਨਾਮੁ ਦਾ ਸਿਮਰਨ ਕਰਿਆ ਕਰੋ! 'ਸਿੱਖਾਂ ਦੀ ਭਗਤਮਾਲਾ' ਵਿੱਚ ਇਸ ਦਾ ਜ਼ਿਕਰ ਇੰਝ ਆਉਂਦਾ ਹੈ : "ਮਾਈਆ ਲੰਬੁ ਸੁਹੰਡੇ ਰਹਦਾ ਸੀ ਤੇ ਸਦੀਵ ਸਾਧਾ ਸੰਤਾਂ ਵਿਚ ਦੁਇ ਸਮੇ ਤੁਰ ਜਾਵੇ॥ ਤੇ ਗੁਰਾਂ ਦੇ ਸਬਦ ਕਾ ਸਦਾ ਕੀਰਤਨ ਕਰੇ॥ ਤਾ ਇਕ ਦਿਨ ਉਸਨੇ ਛਿਵੀ ਪਾਤਸਾਹੀ ਪਾਸ ਅਰਦਾਸ ਕੀਤੀ॥ ਸਚੇ ਪਾਤਸ਼ਾਹ ਇਕ ਗੁਰੂ ਕੇ ਦਰਬਾਰ ਵਿਚ ਸਾਧ ਸੰਗਤਿ ਵਿਚ ਆਪਣੀ ਕਾਮਨਾ ਦੇ ਨਮਿਤ ਗੁਰਬਾਣੀ ਗਾਵਦੇ ਹੈਨਿ॥ ਜੋ ਇਥੇ ਪਦਾਰਥ ਲੈ ਕਰ ਆਪਣਾ ਅਹਾਰ ਵਿਉਹਾਰ ਕਰਾਂਗੇ॥ ਤੇ ਇਕ ਆਪਣੀ ਕਿਰਤ ਕਰਕੈ ਤੇ ਵੰਡ ਖਾਂਵਦੇ ਹੈਨ॥ ਤੇ ਸਾਧ ਸੰਗਤਿ ਵਿਚ ਕੀਰਤਨ ਕਰਦੇ ਹੈਨ॥ ਗੁਰੂ ਕੀ ਪ੍ਰਸੰਨਤਾ ਦੇ ਵਾਸਤੇ ਕ੍ਰਿਪਾ ਕਰਕੈ ਹੁਕਮ ਹੋਵੈ ਜੋ ਉਨਾ ਨੂ ਕਿਆ ਫਲ ਹੈ॥ ਤੇ ਨਿਹਕਾਮੀਆਂ ਨੂੰ ਕੀ ਫਲੁ ਹੈ॥ ਬਚਨ ਹੋਇਆ ਜੋ ਸਹਿਕਾਮ ਹੋਇ ਕੈ ਕੀਰਤ ਕਰਤੇ ਹੈਨ ਤਾਂ ਸਰੀਰ ਨੂ ਤਿਆਗ ਕੈ ਪ੍ਰਿਥਮੈ ਗੰਧਰਬ ਲੋਕ ਜਾਤੇ ਹੈਨ॥ ਬਹੁੜ ਗੰਧਰਬਾ ਦੇ ਸਾਥ ਹੀ ਮੁਕਤਿ ਨੂ ਪ੍ਰਾਪਤੀ ਹੁੰਦੈ ਹੈਨ॥ ਜੋ ਸੁਖਾਂ ਦੀ ਕਾਮਨਾ (ਵਾਲੇ) ਹੈਨ। ਤੇ ਜੋ ਨਿਰਚਾਹ ਹੈਨ ਤੇ ਗਿਆਨ ਦੁਆਰਾ ਸਭ ਸੁਖ ਝੂਠੇ ਜਾਣਦੇ ਹੈਨ ਸੋ ਸਰੀਰ ਤਿਆਗ ਕੇ ਵਾਹਗੁਰੂ ਵਿਚ ਜਾਇ ਸਮਾਵਦੇ ਹੈਨਿ॥ ਤੇ ਸਹਿਕਾਮਨਾ ਦੋਇ ਪ੍ਰਕਾਰ ਦੇ ਹੈ॥ ਇਕ ਤਾਂ ਆਪਣੇ ਨਿਰਬਾਹ ਸਰੀਰ ਦੇ ਮਾਤ੍ਰ ਕਾਮਨਾ ਕਰਦੇ ਹੈਨ ਤੇ ਨਿਸਕਾਮ ਕੀਰਤਨ ਕਰਦੇ॥ ਤੇ ਨਿਰਜਾਚਿਆ ਪਦਾਰਥ ਲੈਂਦੇ ਹੈਨ॥ ਤੇ ਜੋ ਆਂਵਦਾ ਹੈ ਸੋ ਜਾਣਦੇ ਹੈਨ॥ ਜੋ ਵਾਹਗੁਰੂ ਦਾ ਭੇਜਿਆ ਆਇਆ ਹੈ॥ ਉਸ ਵਿਚੋਂ ਭੀ ਵੰਡ ਖਾਂਵਦੇ ਹੈਨ॥ ਤੇ ਜੋ ਕੀਰਤ(ਨ) ਕਰਦੇ ਹੈਨ ਸੋ ਆਪਣੇ ਕਲਿਆਣ ਵਾਸਤੇ ਜਾਣਦੇ ਹੈਨ॥ ਤੇ ਥੋੜੇ ਬਹੁਤੇ ਤੇ ਰਾਜੀ ਹੈਨ॥ ਸੋਭੀ ਨਿਹਕਾਮ ਦੀ ਪਦਵੀ ਨੂੰ ਪ੍ਰਾਪਤੀ ਹੁੰਦੇ ਹੈਨ॥ ਤੇ ਜੇਹੜਾ ਕਾਮਨਾ ਥੀ ਲੋਭ ਥੀ ਰਹਤ ਹੋਇ ਕੇ ਕਰਦੇ ਹੈਨ ਉਹ ਭੀ ਗੰਧਰਬ ਲੋਕ ਦਾ ਸੁਖ ਭੋਗ ਕੇ ਫੇਰ ਮਾਨੁਖ ਜਨਮ ਪਾਂਵਦੇ ਹੈਨ॥ ਤੇ ਜੋ ਅਤਧਨ ਦਾ ਹੀ ਲੋਭ ਕਰਦੇ ਹੈਨ ਸੋ ਏਸੇ ਲੋਕ ਪਦਾਰਥਾ ਨੂੰ ਪ੍ਰਾਪਤਿ ਹੁੰਦੇ ਹੈਨ। ਤਾ ਤੇ ਤੁਸੀ ਨਿਹਕਾਮ ਕੀਰਤਨ ਕਰਦੇ ਰਹੋ ਪ੍ਰਮੇਸਰ ਨੂ ਪ੍ਰਾਪਤ ਹੋਵੋਂਗੇ॥ 143॥"[138]

## ਭਾਈ ਜਗਤਾ

ਇਹ ਛੇਵੇਂ ਪਾਤਸ਼ਾਹ ਦਾ ਆਤਮ ਗਿਆਨੀ ਸਿੱਖ ਸੀ ਜੋ ਬੁਰਹਾਨਪੁਰ ਦਾ ਰਹਿਣ ਵਾਲਾ ਸੀ।[139] ਇਹ ਬਹਾਦਰ ਸਿੱਖ ਸੀ ਜਿਸ ਨੇ ਕਈ ਜੰਗਾਂ ਵਿੱਚ ਹਿੱਸਾ ਵੀ ਲਿਆ।

## ਭਾਈ ਹਰਿਦਾਸ ਦਰੋਗਾ

ਇਹ ਛੇਵੇਂ ਪਾਤਸ਼ਾਹ ਦਾ ਸ਼ਰਧਾਲੂ ਸਿੱਖ ਗਵਾਲੀਅਰ ਦੇ ਸ਼ਾਹੀ ਕਿਲੇ ਦਾ ਦਰੋਗਾ ਸੀ। ਜਦੋਂ ਮੀਰੀ ਪੀਰੀ ਦੇ ਮਾਲਕ ਗਵਾਲੀਅਰ ਕਿਲ੍ਹੇ ਵਿੱਚ ਕੈਦ ਸਨ ਤਾਂ ਇਸ ਨੇ ਗੁਰੂ ਸਾਹਿਬ ਦੀ ਸੇਵਾ ਤਹਿ ਦਿਲੋਂ ਕੀਤੀ। ਗਵਾਲੀਅਰ ਕਿਲ੍ਹੇ ਤੋਂ ਰਿਹਾਈ ਬਾਅਦ ਗੁਰੂ ਸਾਹਿਬ ਇਸ ਦੇ ਕਹਿਣ 'ਤੇ ਇਕ ਰਾਤ ਇਸ ਦੇ ਘਰ ਠਹਿਰੇ ਸਨ। ਭਾਈ ਹਰਿਦਾਸ ਦਾ ਉਲੇਖ 'ਭੱਟ ਵਹੀਆਂ' ਅਤੇ 'ਸਿੱਖਾਂ ਦੀ ਭਗਤਮਾਲਾ' ਵਿਚ ਆਇਆ ਹੈ।

"ਭਾਈ ਹਰਿਦਾਸ ਸੁਇਨੀ ਗੁਆਲੇਰ ਵਿਚ ਰਹਦਾ ਸੀ॥ ਤੇ ਸਭ ਸਿੱਖਾਂ ਦੀ ਤੇ ਸਾਧਾਂ ਦੀ ਸੇਵਾ ਮਨ ਬਚਨ ਕਰਮ ਕਰ ਕਰਦਾ ਸੀ॥ ਤੇ ਸਾਹਿਬ ਦੇ ਦਰਸਨਨ ਚਾਹਦਾ ਸੀ॥ ਤਾਂ ਸਾਹਿਬ ਛਿਵੀ ਪਾਤਸ਼ਾਹੀ ਨੂੰ ਚੰਦੂ ਸਾਹੀ ਮਹਾ ਭਰਿਸਟਿ ਹੈਸੀ॥ ਉਸ ਨੇ ਬਾਦਸ਼ਾਹ ਦੇ ਅਗੇ ਚੁਗਲੀ ਖਾਧੀ॥ ਜੋ ਜੀ ਗੁਰੂ ਅਰਜਨ ਜੀ ਦੇ ਬੇਟੇ ਗੁਰੂ ਹਰਿਗੋਬਿੰਦ ਜੀ ਆਪ ਨੂ ਸਚਾ ਪਾਤਸਾਹ ਕਹਾਂਵਦੇ ਹੈਨ॥ ਅਗੈ ਪੰਜਵੀ ਪਾਤਸਾਹੀ ਉਸ ਨੇ ਬੇਟੀ ਦੀ ਸਗਾਈ ਛਿਵੇ ਪਾਤਸਾਹ ਵਾਸਤੇ ਭੇਜੀ ਸੀ ਤੇ ਸਾਹਿਬ ਮੰਨਿਆ ਨਹੀਂ ਸੀ। ਤੇ ਉਸ ਨੇ ਬਾਦਸਾਹ ਦੇ ਚੁਗਲੀ ਕਰਕੇ ਤੇ ਸਾਹਿਬ ਨੂੰ ਬੁਲਾਇਆ ਸੀ॥ ਤੇ ਸਾਹਿਬ ਪੰਜਵੀਂ ਪਾਤਸ਼ਾਹੀ ਸਰੀਰ ਤਿਆਗਿਆ ਸੀ। ਉਸੇ ਬਾਦਸ਼ਾਹ ਨੂੰ ਕਹਿਆ ਜੋ ਗੁਰੂ ਹਰਿਗੋਬਿੰਦ ਜੀ ਪਾਤਸਾਹੀ ਦਾਵਾ ਕਰਦੇ ਹੈਨ॥ ਤਾ ਬਾਦਸ਼ਾਹ ਦੇ ਆਦਮੀ ਬੁਲਾਵਨ ਆਏ॥ ਤਾ ਸਿਖਾ ਕਹਿਆ ਗਰੀਬ ਨਿਵਾਜ ਮਲੇਛ ਬੁਰੇ ਹੈਨ॥ ਬਚਨ ਹੋਇਆ ਅੰਜ ਅਸੀ ਗੁਰੂ ਹੋਇ ਕੈ ਦਰਸਨ ਦੇਵਾਂਗੇ॥ ਤਾ ਚੰਦੂ ਨ ਆਪਣੀ ਕਰਣੀ ਦਾ ਫਲ ਉਸ ਨੂ ਦੇਵਾਗੇ॥ ਤਾ ਸਾਹਿਬ ਛਿਵੀ ਪਾਤਸਾਹੀ ਜਾਇ ਬਾਦਸਾਹ ਨੂ ਮਿਲੇ॥ ਤਾ ਬਾਦਸਾਹ ਇਨਾ ਦਾ ਦਰਸਨ ਕਰਕੇ ਬਹੁਤ ਪ੍ਰਸੰਨ ਹੋਇਆ॥ ਕਹਿਆ ਏਨਾ ਦਾ ਡੇਰਾ ਸਰਾ ਵਿਚ ਦੇਹੋ॥ ਤਾ ਚੰਦੂ ਦੇ ਮਨ ਵਿਚ ਚਿੰਤਾ ਆਈ। ਤਾ ਜੋਤਸ਼ੀਆਂ ਨੂੰ ਸਿਖਾਇਆ॥ ਓਨਾ ਬਾਦਸ਼ਾਹ ਨੂੰ ਕਹਿਆ॥ ਤੁਸਾਡੀ ਸਿਹਤ ਬੁਰੀ ਹੈ॥ ਜੇ ਗੁਰੂ ਹਰਿਗੋਬਿੰਦ ਜੀ ਗੁਆਲੇਰ ਜਾਇ ਤਪਸਿਆ ਕਰੇ ਤਬ ਤੁਸਾਨੂ ਸੁਖ ਹੋਵੈ॥ ਤਾ ਬਾਦਸਾਹ ਬਾਗ ਵਿਚ ਜਾਇਕੇ ਅਰਜ ਕੀਤੀ ਜੋ ਤੁਸੀ ਚਾਲੀਸ ਦਿਨ ਗੁਆਲੇਰ ਬੈਠ ਕੇ ਤਪਸਿਆ ਕਰੋ॥ ਫੇਰ ਅਸੀ ਤੁਰਤ ਤੁਸਾਨੂ ਸਦ ਲਵਾਂਗੇ॥ ਤਾ ਸਾਹਿਬ ਗੁਆਲੇਰ ਗਏ॥ ਤਾ ਭਾਈ ਹਰਿਦਾਸ ਸੁਇਨੀ ਆਣ ਦਰਸਨ ਕੀਤਾ॥ ਬਚਨ ਹੋਇਆ ਤੁਸਾਡੀ ਪ੍ਰੀਤ ਕਰ ਅਸੀਂ ਏਥੇ ਆਏ ਹਾਂ॥ ਤਾਂ ਚੰਦੂ ਗੁਆਲੇਰ ਦੇ ਰਾਖਿਆਂ ਨੂੰ ਕਹਿ ਭੇਜਿਆ ਤੁਸਾਨੂ ਮੈਂ ਵਡਾ ਧਨ ਦੇਵਾਂਗਾ ਗੁਰੂ ਨੂ ਅਉਖੀ (ਜਾਗਾ) ਰਖਣਾ॥ ਤੇ ਬਾਦਸਾਹ ਲਿਖਿਆ ਜੋ ਏਨਾ ਨੁ ਸੁਖੀ ਰਖਣਾ॥ ਤਾ ਸਾਹਿਬ ਵਿਚ ਹੀ ਗੁਆਲੇਰ ਰਹੇ ਸਿਕਾਰ ਖੇਡਨ ਤੇ ਭਾਈ ਹਰਿਦਾਸ ਪੰਜੀਸ ਮਣ ਰੋਜ ਆਟਾ ਤੇ ਪੰਜ ਮਣ ਘੀਉ ਤੇ ਪੰਜ ਮਣ ਖੰਡ ਹੋਰ ਨਾਨਾ ਪ੍ਰਕਾਰ ਦੇ ਪ੍ਰਸਾਦਿ ਹੋਵਨ ਸੋ ਭੇਜੇ॥ ਜਿਤਣੇ ਬੰਦਿ ਵਿਚ ਹੈਸਨ ਸਭ

ਪ੍ਰਸੰਨ ਹੋਇ॥ ............................................ ਰਾਤ ਨੂੰ ਸੇਰ ਲਸਕਰ ਚੀਰ ਕੇ ਬਾਦਸਾਹ ਦੇ ਤੰਬੂ ਨੂ ਆਇਆ ਸਾਹਿਬ ਨੇ ਤੀਰ ਮਾਰ ਕੈ ਉਸ ਨੂ ਮਾਰਿਆ॥ ਬਾਦਸਾਹ ਦੇਖ ਕੇ ਪ੍ਰਸੰਨ ਹੋਇਆ ਕਹਿਆ ਕਛ ਮੰਗੋ॥ ਏਨਾ ਕਹਿਆ ਅਸਾਨੂ ਰੁਖਸਤ ਕੀਜੈ॥ ਵਿਦਾ ਹੋਇ ਕੇ ਤੇ ਹਰਦਾਸ ਨੂ ਭੀ ਵਿਦਾ ਕੀਤਾ॥ ਬਚਨ ਹੋਇਆ ਸਦਾ ਸਿਖਾਂ ਦੀ ਟਹਿਲ ਕਰਨੀ॥138॥[140]

ਸਿੱਖ ਇਤਿਹਾਸ ਵਿਚ ਭਾਈ ਹਰਿਦਾਸ (ਹਰੀਦਾਸ) ਹੀ ਨਾਂ ਪ੍ਰਸਿੱਧ ਹੈ ਪਰ 'ਭਟਵਹੀਆਂ' ਵਿੱਚ ਇਸ ਦਾ ਨਾਮ ਹਰੀਰਾਮ ਲਿਖਿਆ ਹੈ! "ਗੁਰੂ ਹਰਿਗੋਬਿੰਦ ਜੀ ਮਹਲ ਛਟਾ ਬੇਟਾ ਗੁਰੂ ਅਰਜਨ ਜੀ ਕਾ, ਸੋਢੀ ਖਤ੍ਰੀ ਚੱਕ ਗੁਰੂ ਕਾ, ਪਰਗਣਾ ਨਿਝਰਆਲਾ, ਸੰਮਤ ਸੋਲਾਂ ਸੈ ਛਿਹਤ੍ਰਾ ਕੱਤਕ ਮਾਸੇ ਕ੍ਰਿਸ਼ਨਾ ਪੱਖੇ ਚੌਦਸ ਕੇ ਦਿਹੁੰ ਗੁਰੂ ਜੀ ਬਾਵਨ ਰਾਜਯੋਂ ਕੇ ਗੈਲ ਗੜ੍ਹ ਗੁਆਲੀਅਰ ਸੇ ਬੰਧਨ ਮੁਕਤ ਹੂਏ।

ਨਾਇਕ ਹਰੀਰਾਮ ਦਰੋਗਾ ਬੇਟਾ ਨਾਇਕ ਹਰਬੰਸ ਲਾਲ ਕਾ ਚੰਦ੍ਰਬੰਸੀ ਜਾਦਵ ਬੜ੍ਹਤੀਆ ਕਨਾਵਤ ਨੇ ਬੰਦੀ ਛੋੜ ਗੁਰੂ ਹਰਿਗੋਬਿੰਦ ਜੀ ਕੇ ਬੰਧਨ ਮੁਕਤ ਹੋਨੇ ਕੀ ਖੁਸ਼ੀ ਮੇਂ ਦੀਪਮਾਲਾ ਕੀ। ਏਕ ਦਿਵਸ ਨਾਇਕ ਹਰੀਰਾਮ ਕੇ ਗ੍ਰਿਹਿ ਮੇਂ ਨਿਵਾਸ ਕਰਕੇ ਗੁਆਲੀਅਰ ਸੇ ਬਿਦਾਇਗੀ ਲੀ। ਰਾਸਤੇ ਕਾ ਪੰਧ ਮੁਕਾਇ ਆਗਰੇ ਆਇ ਨਿਵਾਸ ਕੀਆ॥"[141]

ਇਸੇ ਤਰ੍ਹਾਂ ਦਾ ਉਲੇਖ 'ਭਟਵਹੀ ਤਲਉਂਢਾ, ਪਰਗਣਾ[142] ਜੀਂਦ' ਵਿੱਚ ਵੀ ਹੋਇਆ ਹੈ!

## *ਭਾਈ ਜੋਧਾ*

ਭਾਈ ਜੋਧਾ ਗੁਰੂ ਹਰਿਗੋਬਿੰਦ ਸਾਹਿਬ ਦਾ ਡਿਉਡੀ ਬਰਦਾਰ (ਪਹਿਰੇਦਾਰ) ਸੀ। ਇਸ ਨੇ ਇਕ ਵਾਰ ਗਿਆਨ ਅਤੇ ਭਗਤੀ ਬਾਰੇ ਗੁਰੂ ਸਾਹਿਬ ਤੋਂ ਜਾਣਨਾ ਚਾਹਿਆ ਅਤੇ ਉੱਤਰ ਸੁਣ ਕੇ ਨਿਹਾਲ ਹੋਇਆ।

## *ਭਾਈ ਜੈਤਮੱਲ*

ਇਹ ਸਿੱਖ ਵੀ ਮੀਰੀ ਪੀਰੀ ਦੇ ਮਾਲਕ ਦਾ ਡਿਉਡੀ ਬਰਦਾਰ ਸੀ। ਜਦੋਂ ਭਾਈ ਜੋਧਾ ਨੇ ਗੁਰੂ ਸਾਹਿਬ ਨਾਲ ਬਚਨ ਬਿਲਾਸ ਕੀਤੇ ਸਨ ਤਾਂ ਇਹ ਵੀ ਉਸ ਦੇ ਨਾਲ ਸੀ। ਗੁਰੂ ਸਾਹਿਬ ਨੇ ਇਨ੍ਹਾਂ, ਨੂੰ ਫੁਰਮਾਇਆ, "ਭਾਈ ਭਗਤੀ ਤੋਂ ਬਿਨਾਂ ਗਿਆਨ ਸੋਭਾ ਨਹੀਂ ਦੇਂਦਾ...।

## *ਭਾਈ ਬਸੰਤ*

ਇਹ ਰਾਜਮਹੱਲ ਦਾ ਰਹਿਣ ਵਾਲਾ ਛੇਵੇਂ ਪਾਤਸ਼ਾਹ ਦਾ ਸਿੱਖ ਸੀ। ਇਹ ਸਤਿਨਾਮੁ ਦਾ ਸਿਮਰਨ ਕਰਕੇ ਧਰਮ ਦੀ ਕਿਰਤ ਕਰਕੇ ਵੰਡ ਕੇ ਖਾਂਦਾ ਸੀ। ਇਕ ਵਾਰ ਇਸ ਨੇ ਸ਼ਾਸਤ੍ਰਾਂ ਸੰਬੰਧੀ ਗੁਰੂ ਸਾਹਿਬ ਕੋਲੋਂ ਪੁੱਛਿਆ। ਗੁਰੂ ਸਾਹਿਬ ਨੇ ਸਿੱਖ ਫ਼ਿਲਾਸਫ਼ੀ ਬਾਰੇ ਚਾਨਣਾ ਪਾ ਕੇ

ਇਸ ਨੂੰ ਪ੍ਰਸੰਨ ਕੀਤਾ। ਇਸ ਦਾ ਜ਼ਿਕਰ ਵਿੱਸਥਾਰ ਨਾਲ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਵਿਚ ਆਇਆ ਹੈ।

## *ਭਾਈ ਜਲਨ*

ਮੀਰੀ ਪੀਰੀ ਦੇ ਪਾਤਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਇਕ ਵਾਰ ਸ਼ਿਕਾਰ ਖੇਡਦੇ, ਖੇਡਦੇ, ਜਲਨ ਫਕੀਰ ਦੇ ਡੇਰੇ ਜਾ ਪਹੁੰਚੇ। ਗੁਰੂ ਸਾਹਿਬ ਨੂੰ ਦੂਰੋਂ ਆਉਂਦੇ ਦੇਖ ਉਸ ਨੇ ਨਮਸਕਾਰ ਕੀਤੀ ਅਤੇ ਇਕ ਰਾਤ ਗੁਰੂ ਸਾਹਿਬ ਨੂੰ ਆਪਣੇ ਡੇਰੇ ਰਖਿਆ। ਉਸ ਦੀ ਇਸਤਰੀ ਰਾਮਕੀ ਨੇ ਹੱਸ ਕੇ ਆਖਿਆ, "ਸਾਡੇ ਧੰਨ ਭਾਗ ਹਨ, ਆਪ ਜੀ ਦੇ ਦਰਸਨ ਹੋਏ ਹਨ'। ਗੁਰੂ ਸਾਹਿਬ ਨੇ ਜਲਨ ਨਾਲ ਕਾਫੀ ਬਚਨ ਬਿਲਾਸ ਕੀਤਾ। ਜਲਨ ਅਤੇ ਉਸ ਦੇ ਪ੍ਰਵਾਰ ਨੇ ਗੁਰੂ ਸਾਹਿਬ ਦੀ ਤਹਿ ਦਿਲੋਂ ਸੇਵਾ ਕੀਤੀ ਅਤੇ ਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ।

ਇਹ ਸਿੱਧੂ ਜੱਟ, ਪਿੰਡ ਭੜਾਣਾ (ਜ਼ਿਲ੍ਹਾ ਅੰਮ੍ਰਿਤਸਰ) ਦਾ ਵਸਨੀਕ ਸੀ। ਇਸ ਦੇ ਸਿੱਧੇ ਸਾਦੇ ਬਚਨ ਸਾਰ ਦੇ ਭਰੇ ਹੋਏ ਹਨ, ਇਕ ਵੇਰ ਗਠ ਲਾ ਰਹੇ ਜਲਨ ਨੂੰ ਕਿਸੇ ਨੇ ਪੁੱਛਿਆ, ਰੱਬ ਦੇ ਪਾਉਣ ਦਾ ਕੀ ਜਤਨ ਹੈ? ਅੱਗੋਂ ਜਵਾਬ ਦਿੱਤਾ– "ਰੱਬ ਦਾ ਕੀ ਪਾਉਣਾ, ਉਧਰੋਂ ਪੁੱਟਣਾ ਤੇ ਐਧਰ ਲਾਉਣਾ ਭਾਵ– ਦੁਨੀਆ ਵੱਲੋਂ ਮਨ ਹਟਾ ਕੇ ਰੱਬ ਵੱਲ ਲਾਉਣਾ, ਇਹ ਮਹਾਤਮ ਛੀਵੇਂ ਸਤਿਗੁਰੂ ਜੀ ਦੇ ਸਮੇਂ ਹੋਇਆ ਹੈ॥[143]

'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਵਿੱਚ ਵੀ ਜਲਨ ਦਾ ਜ਼ਿਕਰ ਆਇਆ ਹੈ।

'ਜਲ਼ਨ ਸਾਧ ਹੁਤੋ ਜਿਸ ਥਾਨੰ। ਤਹਿਂ ਲਗ ਪਹੁਚੇ ਗੁਰੁ ਭਗਵਾਨ!
ਨਾਮ ਰਾਮ ਕੀ ਤਿਸ ਕੀ ਦਾਰਾ। ਹਰਖਤ ਉਹ ਪਿਖ ਵਾਕ ਉਚਾਰਾ॥'[144]

ਇਹ ਸਾਧੂ ਪਹਿਲਾਂ ਰਿੱਧੀਆਂ ਸਿੱਧੀਆਂ ਤੇ ਕਰਾਮਾਤ ਵਿੱਚ ਵਿਸ਼ਵਾਸ ਰੱਖਦਾ ਸੀ। ਗੁਰੂ ਸਾਹਿਬ ਜਦੋਂ ਭਾਈ ਗੁਰਦਾਸ ਜੀ ਦੀ ਮਕਾਣ 'ਤੇ ਗੋਇੰਦਵਾਲ[145] ਗਏ, ਤਾਂ ਇਹ ਉਥੇ ਗੁਰੂ ਸਾਹਿਬ ਨੂੰ ਮਿਲਿਆ ਸੀ। ਇਹ ਗੁਰੂ ਸਾਹਿਬ ਦੀ ਚਰਨ ਛੋਹ ਪ੍ਰਾਪਤ ਕਰ ਕੇ ਸਿੱਖ ਬਣਿਆ।

## *ਭਾਈ ਬਖ਼ਤ ਮੱਲ*

ਇਹ ਗੁਰੂ ਜੀ ਦਾ ਮਸੰਦ ਕਾਬਲ ਦਾ ਰਹਿਣ ਵਾਲਾ ਸੀ। ਗੁਰੂ ਸਾਹਿਬ ਜਦੋਂ ਭਾਈ ਰੂਪੇ ਪਿੰਡ ਡੇਰਾ ਰਖਿਆ ਸੀ ਤਾਂ ਇਹ ਆ ਕੇ ਉਥੇ ਹੀ ਗੁਰੂ ਸਾਹਿਬ ਨੂੰ ਮਿਲੇ ਸਨ। ਇਸ ਨੇ ਗੁਰੂ ਸਾਹਿਬ ਕੋਲ ਦੋ ਘੋੜਿਆਂ ਗੁਲਬਾਗ ਅਤੇ ਦਿਲਬਾਗ ਦੀ ਤਾਰੀਫ਼ ਕੀਤੀ ਸੀ। ਜਦੋਂ ਦਸ਼ਮੇਸ਼ ਨੇ ਮਸੰਦਾਂ ਨੂੰ ਤਾੜਨਾ ਕੀਤੀ, ਤਦ ਇਹ ਇਸਤ੍ਰੀ ਦਾ ਭੇਖ ਧਾਰ ਕੇ ਮਾਤਾ ਜੀ ਦੀ ਸਰਨ ਗਿਆ ਅਰ ਮੁਆਫੀ ਮੰਗੀ, ਮਾਤਾ ਜੀ ਦੇ ਕਹਿਣ ਪੁਰ ਕਲਗੀਧਰ ਨੇ ਇਸ ਨੂੰ ਮੁਆਫ਼ ਕੀਤਾ ਅਰ ਅੱਗੋਂ ਨੂੰ ਸੁਮਾਰਗ ਚੱਲਣ ਦਾ ਉਪਦੇਸ਼ ਦਿੱਤਾ। ਇਸ ਦੀ ਸੰਪ੍ਰਦਾਯ ਦੇ ਉਦਾਸੀ ਬਖਤ ਮੱਲੀਏ ਸਦਾਉਂਦੇ ਹਨ, ਅਰ ਗੱਦੀ ਬੈਠਣ ਵੇਲੇ ਮਹੰਤ ਇਸਤ੍ਰੀ ਦਾ ਲਿਬਾਸ[146]

ਪਹਿਨਦਾ ਹੈ। 1634ਈ. ਵਿੱਚ ਬਖੱਤ ਮਲ ਅਤੇ ਤਾਰਾ ਚੰਦ[147] ਹੋਰ ਸਿੱਖਾਂ ਨੂੰ ਲੈ ਕੇ ਕਾਬਲ ਤੋਂ ਗੁਰੂ ਸਾਹਿਬ ਨੂੰ ਮਿਲਣ ਆਏ। ਗੁਰੂ ਸਾਹਿਬ ਲਈ ਇਨ੍ਹਾਂ ਦੋ ਖ਼ੂਬਸੂਰਤ ਘੋੜੇ ਗੁਲਬਾਗ਼ ਅਤੇ ਦਿਲਬਾਗ਼ ਲਿਆ ਰਹੇ ਸਨ ਤਾਂ ਮੁੱਗਲ ਫ਼ੌਜੀ ਕਾਸਮ ਬੈਗ ਨੇ ਜ਼ਬਰਦਸਤੀ ਲੈ ਲਏ। ਸਿੱਖਾਂ ਨੇ ਗੁਰੂ ਸਾਹਿਬ ਨੂੰ ਸਾਰੀ ਵਾਰਤਾ ਸੁਣਾਈ। ਭਾਈ ਬਿੱਧੀ ਚੰਦ ਨੇ ਬੜੀ ਹੁਸ਼ਿਆਰੀ ਨਾਲ ਦੋਵੇਂ ਘੋੜੇ ਲੈ ਆਂਦੇ। ਇਸ ਤਰ੍ਹਾਂ 'ਮਹਿਰਾਜ ਦੀ ਜੰਗ' 1634 ਦਸੰਬਰ ਵਿੱਚ ਹੋਈ।

## *ਭਾਈ ਤਾਰਾ ਚੰਦ*

ਇਹ ਵੀ ਕਾਬਲ ਦਾ ਰਹਿਣ ਵਾਲਾ ਗੁਰੂ ਸਾਹਿਬ ਦਾ ਮਸੰਦ ਸੀ। ਇਹ ਅਤੇ ਬਖਤਮੱਲ ਦੋਵੇਂ ਕਾਬਲ ਦੀ ਸੰਗਤ ਲੈ ਕੇ ਗੁਰੂ ਸਾਹਿਬ ਨੂੰ ਪਿੰਡ ਭਾਈ ਰੂਪੇ ਆ ਕੇ ਮਿਲੇ ਸਨ। ਇਸ ਦਾ ਵਿਸਥਾਰ ਨਾਲ ਜ਼ਿਕਰ ਉੱਪਰ 'ਭਾਈ ਬਖੱਤ ਮੱਲ' ਦੇ ਇੰਦਰਾਜ ਵਿੱਚ ਆ ਚੁੱਕਾ ਹੈ। ਇਹ ਅਫ਼ਗਾਨਿਸਤਾਨ ਦੀ ਸੰਗਤਿ ਤੋਂ ਕਾਰਭੇਟ ਵਸੂਲ ਕਰਦਾ ਅਤੇ ਸਿੱਖੀ ਦਾ ਪ੍ਰਚਾਰਕ ਸੀ, ਇਹ ਗੁਰੂ ਹਰਿ ਰਾਇ ਜੀ ਦੇ ਸਮੇਂ ਰਾਮ ਰਾਇ ਜੀ ਪਾਸ[148] ਰਿਹਾ ਅਤੇ ਉਨ੍ਹਾਂ ਨਾਲ ਦਿੱਲੀ ਗਿਆ ਸੀ।

## *ਭਾਈ ਨੰਦ ਲਾਲ (ਸੋਹਣਾ)*

ਇਹ ਗੁਰੂ ਹਰਿਗੋਬਿੰਦ ਸਾਹਿਬ ਦਾ ਪ੍ਰੇਮੀ ਸਿੱਖ ਸੀ। ਨੰਦ ਲਾਲ ਬੜ੍ਹੇ ਪ੍ਰੇਮ ਨਾਲ ਗੁਰੂ ਜੀ ਦੀ ਸੇਵਾ ਕਰਿਆ ਕਰਦਾ ਸੀ। ਇਸ ਦੀ ਵਧੀਆ ਸੇਵਾ ਉੱਤੇ ਖ਼ੁਸ਼ ਹੋ ਕੇ ਗੁਰੂ ਜੀ ਨੇ ਇਸ ਦਾ ਨਾਮ 'ਸੋਹਣਾ' ਰੱਖ ਦਿੱਤਾ, ਜੋ ਸਾਰੇ ਸਿੱਖਾਂ ਵਿੱਚ ਪ੍ਰਸਿੱਧ ਹੋ ਗਿਆ। ਰਾਤ-ਦਿਨ ਗੁਰੂ ਸਾਹਿਬ ਦੀ ਨਿਸ਼ਕਾਮ ਸੇਵਾ ਕਰਕੇ ਸੋਹਣੇ ਦੇ ਮਨ ਨੂੰ ਸ਼ਾਂਤੀ ਪ੍ਰਾਪਤ ਹੋਈ। ਸਾਰੇ ਸਿੱਖ ਇਸ ਦੀ ਬੜੀ ਇਜ਼ਤ ਕਰਦੇ ਸਨ।

ਭਾਈ ਸੋਹਣਾ ਢਾਕੇ[149] ਦਾ ਰਹਿਣ ਵਾਲਾ ਸੀ। ਇਹ ਗੁਰੂ ਸਾਹਿਬ ਨਾਲ ਬਚਨ ਬਿਲਾਸ ਕਰ ਕੇ ਆਪਣੇ ਸ਼ੰਕੇ ਨਿਵੱਰਤ ਕਰਦਾ ਸੀ। 'ਸਿੱਖਾਂ ਦੀ ਭਗਤਮਾਲਾ[150] ਵਿੱਚ ਸਾਖੀ 152 ਵਿੱਚ ਵਿਸਥਾਰ ਨਾਲ ਜ਼ਿਕਰ ਆਇਆ ਹੈ।

## *ਭਾਈ ਲਖੂ*

ਭਾਈ ਲਖੂ ਛੇਵੇਂ ਪਾਤਸ਼ਾਹ ਦਾ ਸੂਰਬੀਰ ਜਰਨੈਲ ਸੀ। ਕਰਤਾਰਪੁਰ ਵਾਲੀ ਜੰਗ ਵਿੱਚ ਇਸ ਨੇ ਦੁਸ਼ਮਣਾ ਦੇ ਦੰਦ ਖੱਟੇ ਕੀਤੇ ਸਨ। ਭਾਈ ਲੱਖੂ ਦੇ ਤੀਰਾਂ ਨਾਲ ਹੀ ਕਾਲੇ ਖਾਂ ਜੰਗ ਵਿੱਚ ਫੱਟੜ ਹੋ ਗਿਆ ਸੀ। ਕਾਲੇ ਖਾਂ ਨੇ ਫ਼ਟੱੜ ਹੋ ਕੇ ਭਾਈ ਲੱਖੂ ਉੱਤੇ ਹਮਲਾ ਕਰ ਤਲਵਾਰ ਦੇ ਵਾਰ ਨਾਲ ਸ਼ਹੀਦ ਕਰ ਦਿੱਤਾ। ਭਾਈ ਲੱਖੂ ਆਤਮ ਗਯਾਨੀ ਅਤੇ ਧਰਮਵੀਰ ਸਿੱਖ ਸੀ। ਕਾਲੇ ਖਾਂ ਦਾ ਅਸਲੀ ਨਾ ਕੁਤਬ ਖਾਨ ਸੀ। 'ਗੁਰਬਿਲਾਸ ਪਾਤਸ਼ਾਹੀ ੬' ਵਿੱਚ ਭਾਈ ਲੱਖੂ ਦਾ ਉਲੇਖ ਹੋਇਆ ਹੈ।

"ਜਪੁਜੀ ਭੋਗ ਜਬੈ ਗੁਰ ਪਾਯੋ। ਐਸ ਸ੍ਰੀ ਮੁਖਿ ਬੈਨ ਅਲਾਯੋ।

ਪਠੋ ਸੂਰ ਸੈਨਾ ਕੁਛ ਦੈ ਕੈ, ਲੱਖੂ ਬੀਰ ਜਾਇ ਸੁਖੁ ਪੈ ਕੇ॥ 448॥
ਗੁਰ ਆਇਸ ਜਾਤੀ ਮੱਲ ਪਾਈ। ਲੱਖੂ ਬਲੀ ਪਠਾ ਸਮਝਾਈ।
ਅਮੀ ਮਿਹਰ ਸਸਿ ਪੁਨ ਹੋ ਸੂਰੇ। ਸੈਨ ਪਾਂਚ ਸੈ ਦੇ ਪ੍ਰਣ ਪੂਰੇ।੫੫੫।
ਕੁਤਬਖਾਨ ਕੀ ਸੈਨ ਹਨ ਔਰ ਸੈਨ ਬਹੁਮਾਰਿ।
ਕੁਤਬਖਾਨ ਸੋ ਜੂਝਿ ਕੇ ਲਖੂਬੀਰ ਅਪਾਰ॥੬੦੮॥
ਕੁਤਬਖਾਨ ਅਸ ਖਗ ਚਲਾਯੋ। ਲੱਖੂ ਗੁਰ ਕੇ ਧਾਮ ਸਿਧਾਓ।[151]

## ਭਾਈ ਮਲਕ ਜਾਤੀ

ਇਹ ਗੁਰੂ ਹਰਿਗੋਬਿੰਦ ਸਾਹਿਬ ਦਾ ਲਾਸਾਨੀ ਸਿੱਖ ਸੀ। ਇਸ ਨੇ ਆਪਣੇ ਪੁੱਤਰ ਦਯਾ ਰਾਮ ਦੀ ਬਾਂਹ ਗੁਰੂ ਸਾਹਿਬ ਨੂੰ ਫੜਾਈ ਸੀ ਤੇ ਬ੍ਰਹਮ ਗਿਆਨ ਦੀ ਬਖ਼ਸ਼ਿਸ਼ ਦਾ ਵਰਦਾਨ ਮੰਗਿਆ ਸੀ। ਗਿਆਨ ਪ੍ਰਾਪਤ ਕਰਕੇ ਇਸ ਗੁਰੂ ਸਾਹਿਬ ਦੇ ਚਰਨਾਂ ਵਿੱਚ ਨਮਸਕਾਰ ਕੀਤੀ। ਕੁੱਝ ਸਮੇਂ ਬਾਅਦ ਇਹ ਪ੍ਰਲੋਕ ਗਮਨ ਕਰ ਗਿਆ ਤੇ ਗੁਰੂ ਸਾਹਿਬ ਨੇ ਇਸ ਦੇ ਪੁੱਤਰ ਦਯਾ ਰਾਮ ਨੂੰ ਇਕ ਦਸਤਾਰ, ਦੁਸ਼ਾਲਾ ਤੇ ਕੁੱਝ ਰੁਪਿਆ ਭੇਜਿਆ।

## ਭਾਈ ਦਰਗਾਹੀ ਭੰਡਾਰੀ

ਇਹ ਵੀ ਛੇਵੇਂ ਪਾਤਸ਼ਾਹ ਦਾ ਪ੍ਰੇਮੀ ਸਿੱਖ ਸੀ। ਇਸ ਨੇ ਗੁਰੂ ਸਾਹਿਬ ਤੋਂ ਸ਼ਬਦ ਚਰਚਾ ਦੇ ਅਰਥ ਸਮਝਣ ਲਈ ਬੇਨਤੀ ਕੀਤੀ। 'ਸਿੱਖਾਂ ਦੀ ਭਗਤਮਾਲਾ' ਵਿੱਚ ਇਸ ਚਰਚਾ ਦਾ ਇੰਞ ਜ਼ਿਕਰ ਆਇਆ ਹੈ। "ਭਾਈ ਦਰਗਹਿ ਭੰਡਾਰੀ ਗੁਰੂ ਹਰਿਗੋਬਿੰਦ ਜੀ ਦੀ ਸਰਨਿ ਆਇਆ। ਅਰਦਾਸ ਕੀਤੀ ਗਰੀਬ ਨਿਵਾਜ ਕਈ ਸਿੱਖ ਸ਼ਬਦ ਦੀ ਚਰਚਾ ਕਰਦੇ ਆਪ ਵਿੱਚ ਬੋਲ ਉਠਦੇ ਹੈਨ॥ ਬਚਨ ਹੋਇਆ ਚਾਰ ਪ੍ਰਕਾਰ ਦੀ ਚਰਚਾ ਹੈ॥ ਤੇ ਗੁਰੂ ਕੇ ਸਿੱਖਾਂ ਨੂੰ ਚਾਹੀਦਾ ਹੈ ਜੇ ਦੁਇ ਪ੍ਰਕਾਰ ਦੀ ਚਰਚਾ ਕਰਨ ਤੇ ਦੁਇ ਪ੍ਰਕਾਰ ਦੀ ਚਰਚਾ ਤਿਆਗਣ॥ ਤਾਂ ਭਾਈ ਦਰਗਾਹਿ ਪੁਛਿਆ ਜੀ ਕਉਨ ਕਉਨ ਚਰਚਾ ਹੈ॥ ਬਚਨ ਹੋਇਆ ਇਕ ਵਾਦ ਚਰਚਾ ਹੈ ਜੋ ਆਪ ਨੂ ਨਹੀਂ ਸਮਝੀਦਾ ਤੇ ਨਿਮਰਤਾ ਕਰਕੇ ਆਪ ਥੀ ਵਸੇਖ ਬੁਧ ਵਾਲੇ ਥੀ ਪੁਛਕੇ ਰਿਦੇ ਵਿੱਚ ਧਾਰ ਲੈਣੀ। ਤੇ ਦੂਜੀ ਹੇਤ ਚਰਚਾ ਹੈ॥ ਜੇ ਆਪਣੀ ਬੁਧ ਵਿੱਚ ਹੋਵੈ ਸੋ ਕਹਿ ਸੁਣਾਵਣਾ ॥ ਤੇ ਦੂਜੇ ਦੀ ਬੁਧ ਵਿੱਚ ਆਵੈ ਤਾ ਪ੍ਰੀਤ ਕਰ ਸੁਣ ਲੇਵਣਾ। ਵਿਚਾਰ ਜੋ ਵਿਸੇਖ ਹੋਵੇ ਸੋ ਰਿਦੇ ਵਿੱਚ ਧਾਰਣਾ॥ ਜੈਸੇ ਇਕ ਦੀਪ ਕੇ ਸਨਮੁਖ ਦੂਜਾ ਦੀਪ ਲਗਾਈਦਾ ਹੈ ਤਾਂ ਦੋਨੋ ਦਾ ਅੰਧਕਾਰ ਨਸ਼ਟ ਹੋ ਜਾਂਦਾ ਹੈ॥ ਤੇ ਇਕ ਦੀਪਕ ਹੁੰਦਾ ਹੈ ਤਾਂ ਚਾਦਨ ਕਰਦਾ ਹੈ॥ ਪਰ ਆਪਣੇ ਪਿਛੇ ਅੰਧੇਰਾ ਹੀ ਰਹਿੰਦਾ ਹੈ॥ ਤੈਸੇ ਜੋ ਆਪ ਦੀ ਚਰਚਾ ਕਰਦਾ ਹੈ ਹੋਰਸ ਦੀ ਨਹੀਂ ਸੁਣਦਾ॥ ਤਿਸ ਨੂ ਗਰਭ ਹੋਤਾ ਹੈ॥ ਇਕ ਜਲਪੁ ਚਰਚਾ ਹੈ ਜੋ ਆਪਣੇ ਪਖ ਦੀ ਨਾਨਾ ਪ੍ਰਕਾਰ ਵਚਨ ਕਰ ਪਾਲਨਾ ਕਰਨੀ॥ ਤੇ ਹੋਰਸ ਦੇ ਪਖ ਨੂ ਪ੍ਰਮਾਣ ਤੇ ਦ੍ਰਿਸਟਾਂਤ ਕਰ ਖੰਡਣਾ॥ ਏਹੁ ਭੀ ਸਿੱਖ ਚਰਚਾ ਤਿਆਗਦੇ ਹੈਨ॥ ਜੋ ਮਨ ਨੀਵਾਂ ਨਹੀਂ ਹੁੰਦਾ ਤੇ ਇਕ ਵਿਤੇਡੇ ਚਰਚਾ ਹੈ॥ ਚੋ ਆਪ ਨੂੰ ਕੋਈ ਸਮਝ ਨਹੀਂ ਤੇ ਹੋਰਸ ਦਾ ਵਚਨ ਮੰਨਦਾ ਨਹੀ॥ ਤਾ

ਏਹੁ ਭੀ ਚਰਚਾ ਗੁਰੂ ਕੇ ਸਿਖ ਤਿਆਗ ਕਰਕੇ ਹੈਨ॥ ਕਿਸੇ ਦਾ ਮਨ ਨਹੀਂ ਦੁਖਾਵਣਾ॥ ਹਰਿ ਕਿਸੇ ਦੀ ਪ੍ਰਸੰਨਤਾ ਕਰਣੀ॥127॥[152]

## *ਭਾਈ ਮੀਆਂ ਜਮਾਲ*

ਇਹ ਛੇਵੇਂ ਪਾਤਸ਼ਾਹ ਦਾ ਸਿੱਖ ਸੀ ਜਿਸ ਨੇ ਗੁਰੂ ਸਾਹਿਬ ਤੋਂ ਸਿੱਖੀ ਦਾ ਦਾਨ ਲਿਆ। 'ਮਹਾਨਕੋਸ਼'[153] ਅਨੁਸਾਰ "ਇੱਕ ਪ੍ਰੇਮੀ, ਜੋ ਇਸਲਾਮ ਤਯਾਗ ਕੇ ਗੁਰੂ ਹਰਿਗੋਬਿੰਦ ਸਾਹਿਬ ਦਾ ਸਿੱਖ ਬਣਿਆ, ਅਤੇ ਆਤਮ ਗਯਾਨ ਨੂੰ ਪ੍ਰਾਪਤ ਹੋਇਆ।"

ਭਾਈ ਗੁਰਦਾਸ ਦੀਆਂ ਵਾਂਰਾਂ ਵਿੱਚ ਉਲੇਖ ਹੈ, "ਮੀਆਂ ਜਮਾਲ ਨਿਹਾਲ ਹੈ।"

'ਸਿੱਖਾਂ ਦੀ ਭਗਤਮਾਲਾਂ' ਵਿੱਚ ਲਿਖਿਆ ਹੈ: "ਮੀਆਂ ਜਮਾਲ ਗੁਰੂ ਹਰਿ ਗੋਬਿੰਦ ਜੀ ਦੀ ਸਰਨ ਆਇ॥ ਤੇ ਪ੍ਰਸਾਦਿ ਆਇ ਕੇ ਲੀਤਾ ਤੇ ਮਥਾ ਟੇਕਿਆ॥ ਤੇ ਕਹਿਆ ਜੋ ਜੀ ਮੈਨੂ ਭੀ ਸਿੱਖ ਕਰੀਏ॥ ਤਾਂ ਬਚਨ ਹੋਇਆ॥ ਜੋ ਗੁਰੂ ਬਾਣੀ ਸਿਦਕ ਨਾਲ ਪੜੋ॥ ਏਹ ਸਰੀਰ ਜਿਤਣੇ ਹੈਨ ਸਭ ਪੰਜਾ ਤਤਾ ਦੇ ਹੈਨ। ਤੇ ਸਭਣਾ ਵਿੱਚ ਚੇਤੰਨਤਾ ਇੱਕੋ ਹੈ॥ ਜੋ ਕੋਈ ਚੇਤੰਨ ਨੂੰ ਪਛਾਣਦੇ ਹੈਨ ਸੋਈ ਗੁਰੂ ਕੇ ਸਿਖ ਹੈਨ॥ ਤਾਂ ਉਸ ਨੇ ਅਰਦਾਸ ਕੀਤੀ ਜੋ ਇਕੋ ਚੇਤੰਨ ਨੂੰ ਪਛਾਣਦੇ ਹੈਨ ਸੋਈ ਗੁਰੂ ਕੇ ਸਿਖ ਹੈਨ॥ ਤਾਂ ਉਸਨੇ ਅਰਦਾਸ ਕੀਤੀ ਜੋ ਇਕੋ ਚੇਤੰਨ ਵਿਆਖਿਆ ਹੋਇਆ ਹੈ ਤਾਂ ਇਕਸ ਦੇ ਪ੍ਰਸਾਦਿ ਖਾਵਣ ਕਰਕੇ ਸਭ ਕੋਈ ਰਜਿ ਕਿਉ ਨਹੀਂ ਜਾਤਾ। ਤੇ ਇਕਸ ਦੇ ਗਿਆਨ ਪ੍ਰਾਪਤਿ ਕਰ ਸਭਣਾ ਦਾ ਅਗਿਆਨ ਕਿਉਂ ਨਹੀਂ ਮਿਟਦਾ। ਤਾਂ ਬਚਨ ਹੋਇਆ ਜੈ (ਸੇ) ਘਟਿ ਮਟਿ ਮੈ ਆਕਾਸ ਏਕ ਹੀ ਹੋਤਾ ਹੈ। ਜਿਸ ਘਟਿ ਮੈ ਪਦਾਰਥ ਪਾਈਤਾ ਹੈ ਤਿਸ ਹੀ ਤੇ ਨਿਕਸਤਾ ਹੈ॥ ਜਿਸ ਮਟ ਮੈ ਦੀਪਕ ਪ੍ਰਕਾਸਤਾ ਹੈ ਤਿਸ ਕਾ ਅੰਧੇਰਾ ਦੂਰ ਹੁੰਦਾ ਹੈ॥ ਭੋਜਨ ਖਾਣਾ ਪ੍ਰਾਣਾ ਦਾ ਧਰਮ ਹੈ। ਅਰ ਗਿਆਨ ਕਾ ਸਮਝਣਾ ਮਨ ਦਾ ਧਰਮ ਹੈ॥ ਤੇ ਆਤਮਾ ਸਰਬ ਦਾ ਸਾਖੀ ਹੈ। ਸਜਾਤ ਵਿਜਾਤੀ ਸੁਗਤਿ ਤੀਨੋ ਭੇਦਾ ਤੇ ਨਿਆਰਾ ਸਜਾਤੀ ਭੇਦ ਕਹੀਏ ਇਕ ਆਤਮਾ ਹੈ॥ ਤੇ ਦੂਜੇ ਚੇਤੰਨ ਹੋ ਰਹੇ॥ ਜੈਸੇ ਮਨੁੱਖ ਦੇ ਸਾਥ ਦੂਸਰਾ ਮਨੁੱਖ ਹੋਵੈ॥ ਸੋ ਤਾ ਦੂਜਾ ਹੋਇਆ॥ ਤੇ ਵਿਜਾਤੀ ਭੇਦ ਕਹੀਏ ਇਕ ਆਤਮਾ ਚੇਤੰਨ ਹੈ। ਅਰ ਦੂਜਾ ਜਗਤ ਜੜ ਹੈ॥ ਜੈਸੇ ਮਨੁੱਖ ਸਾਥ ਬ੍ਰਿਛ ਕਹੀਐ॥ ਸੋ ਤਾ ਜਗਤ ਭਰਮ ਕਰ ਭਾਸਤਾ ਹੈ॥ ਅਰ ਜੋ ਭੇਦ ਕਹੀਏ ਜੈਸੇ ਮਨੁਖ ਕੇ ਅੰਗ ਪ੍ਰਤਿ ਅੰਗ ਹੈ॥ ਸੋ ਤੋ ਆਤਮਾ ਨਿਰਾਕਾਰ ਕੇ ਅੰਗ ਨਹੀਂ ਤਾਂ ਤੇ ਆਤਮਾ ਐਸਾ ਕਹਿਆ ਹੈ॥ ਸਭ ਕੇ ਮਧ ਸਭ ਹੂ ਤੇ ਨਿਆਰੋ॥ ਕਿਉ ਜਲ ਭੀਤਰ ਦੀਸਤ ਤਾਰੋ॥ ਸਰੀਰ ਮਟਕੇ ਨਿਆਈ ਹੈ॥ ਤੇ ਅੰਤਹ ਕਰਣਿ ਜਲ ਦੀ ਨਿਆਈ ਹੈ ਤੇ ਆਤਮਾ ਚੰਦ੍ਰਮਾ ਦੀ ਨਿਆਈ ਵਿੱਚ ਵੀ ਭਾਸਤਾ ਹੈ ਤੇ ਨਿਆਰਾ ਭੀ ਹੈ॥ ਜਿਸਨੇ ਇਸ ਪ੍ਰਕਾਰ ਸਮਝਿਆ ਹੈ ਸੋਈ ਸਿਖ ਹੈ॥28॥"[154]

## *ਭਾਈ ਨੰਦਾ*

ਭਾਈ ਨੰਦਾ ਸੰਘੇੜਾ ਸ਼ਰਧਾਵਾਨ ਕਿਸਾਨ ਸੀ। ਇਸ ਨੇ ਛੇਵੇਂ ਪਾਤਸ਼ਾਹ ਦੀ ਫ਼ੌਜ ਵਿੱਚ ਭਰਤੀ ਹੋ ਕੇ ਸ਼ਸਤਰਾਂ ਵਿੱਚ ਮੁਹਾਰਤ ਹਾਸਿਲ ਕੀਤੀ। ਪੰਜਵੇਂ ਨਾਨਕ ਦੇ ਸਮੇਂ ਇਹ

ਸਿੱਖ ਧਰਮ ਵਿੱਚ ਸ਼ਾਮਲ ਹੋਇਆ। 13 ਅਪ੍ਰੈਲ 1634 ਦੇ ਦਿਨ ਮੁਗ਼ਲ ਫੌਜਾਂ ਨੇ ਗੁਰੂ ਦੀ ਨਗਰੀ ਅੰਮ੍ਰਿਤਸਰ 'ਤੇ ਹਮਲਾ ਕਰ ਦਿੱਤਾ। ਭਾਈ ਨੰਦਾ ਵੀ ਮੁਗ਼ਲਾਂ ਖ਼ਿਲਾਫ਼ ਜਾਨ ਤੋੜ ਕੇ ਲੜੇ। ਲੜਦਿਆ ਸਮੇਂ ਉਨ੍ਹਾਂ ਦੀ ਤਲਵਾਰ ਟੁੱਟ ਗਈ। ਇਸੇ ਸਮੇਂ ਮਿਰਜ਼ਾ ਬੇਗ (ਮੁਗ਼ਲ ਜਰਨੈਲ) ਨੂੰ ਜੱਫਾ ਪਾ ਕੇ ਹੇਠਾਂ ਸੁੱਟ ਦਿੱਤਾ[155] ਪਰ ਦੁਸ਼ਮਣਾਂ ਦੇ ਕਈ ਵਾਰਾਂ ਨਾਲ ਸ਼ਹੀਦੀ ਪ੍ਰਾਪਤ ਕਰ ਗਏ। 'ਗੁਰਬਿਲਾਸ ਪਾਤਸ਼ਾਹੀ ੬' ਵਿੱਚ ਇਸ ਦੀ ਬਹਾਦਰੀ ਦਾ ਸੰਕੇਤ ਆਇਆ ਹੈ।

"ਕ੍ਰਿਪਾਸਿੰਧੁ ਰੁਮਾਲ ਲਯੋ ਕਰ ਮੈਂ, ਮੁਖ ਪੋਛਤ ਭੇ ਦ੍ਰਿਗ ਨੀਰ ਬਹਾਏ।
ਭਾਈ ਨੰਦਾ ਅਨੰਦ ਕਰੋ ਮਨ ਮੈ ਮਮ ਤਯਾਗਿ ਕਹੋ ਕਿਹ ਹੇਤਿ ਸਿਧਾਏ।"[156]

## ਭਾਈ ਪਿਰਾਣਾ

ਇਹ ਗੁਰੂ ਅਰਜਨ ਸਾਹਿਬ ਦੇ ਸਮੇਂ ਸਿੱਖੀ ਕੁਟੰਬ ਵਿੱਚ ਸ਼ਾਮਲ ਹੋਇਆ। ਭਾਈ ਮੰਞ ਅਤੇ ਭਾਈ ਪਿਰਾਣਾ ਨੇ ਸਿੱਖ ਪੰਥ ਦੀ ਸੇਵਾ ਤਹਿ ਦਿਲੋਂ ਕੀਤੀ। ਛੇਵੇਂ ਪਾਤਸ਼ਾਹ ਦੀ ਫ਼ੌਜ ਵਿੱਚ ਇਸ ਇਲਾਕੇ ਦੇ ਬਹੁਤ ਸਾਰੇ ਨੌਜਵਾਨ ਭਰਤੀ ਕੀਤੇ। ਪੰਜਾਂ ਵਿੱਚ ਇਕ ਜਥੇ ਦਾ ਜਰਨੈਲ ਭਾਈ ਪਿਰਾਣਾ ਨੂੰ ਬਣਾਇਆ ਗਿਆ।

ਗੁਰੂ ਅਰਜਨ ਸਾਹਿਬ ਦੀ ਸ਼ਰਨ ਵਿੱਚ ਰਹਿਕੇ ਕਾਫ਼ੀ ਸੇਵਾ ਕਰਦਾ ਰਿਹਾ। "ਭਾਈ ਮੰਞ ਤੇ ਪੁਨੂ ਤੇ ਭਾਈ ਪਿਰਾਣਾ ਗੁਰੂ ਅਰਜਨ ਜੀ ਦੀ ਸਰਨ ਆਏ ਜੋ ਅਸਾਨੂ ਸਿੱਖੀ ਬਖਸ਼ੋ॥ ਬਚਨ ਹੋਇਆ ਤੁਸੀ ਸਰਵਰ ਦੇ ਮਰੀਦ ਹੋ ਤੇ ਸਿੱਖੀ ਦੁਲਭ ਹੈ ਤੁਸੀ ਸਿੱਖੀ ਕਮਾਇ ਨ ਸਕੋਗੇ॥ ਤਾਂ ਉਨ੍ਹਾਂ ਅਰਦਾਸ ਕੀਤੀ ਜੀ ਜਦ ਦਾ ਤੁਸਾਡਾ ਦਰਸਨ ਕੀਤਾ ਹੈ ਤੇ ਬਚਨ ਸੁਣੇ ਹੈ ਤਦ ਦਾ ਅਸਾਡਾ ਮਨ ਸਰਵਰ ਥੀ ਮੁੜ ਗਇਆ ਹੈ॥ ..... ਤੇ ਭਾਈ ਮੰਞ ਕੇ ਪਿਰਾਣਾ ਘਰਿ ਜਾਇ ਕੇ ਸਰਵਰਾ ਦਾ ਮੁਕਾਮ ਢਾਇ ਕੇ ਫੇਰ ਘਰਿ ਥੀ ਹਜੂਰ ਆਏ ਸਰਨ ਪਏ॥ ਤਾਂ ਬਚਨ ਹੋਇਆ ਏਥੈ ਪ੍ਰਿਥਮੇ ਟਹਿਲ ਸੇਵਾ ਸਿੱਖਾਂ ਦੀ ਕਰੋ॥ ਜੋ ਤੁਸਾਡੇ ਅੰਤਹ ਕਰਨ ਸੁਧ ਹੋਵਨਗੇ ਤਾਂ ਤੁਸਾਨੂ ਉਪਦੇਸ਼ ਦੇਵਾਂਗੇ॥ ਭਾਈ ਪਿਰਾਣਾ ਨੂੰ ਆਗਿਆ ਹੋਈ ਤੁਸੀਂ ਲੰਗਰ ਦੀ ਜਲ ਸੇਵਾ ਟਹਿਲ ਕਰਣੀ॥ ਤੇ ਲੰਗਰ ਦੇ ਚੁਲੇ ਝੋਕਣੇ। ........... ਤਾ ਬਚਨ ਹੋਇਆ ਭਾਈ ਮੰਞੂ ਭਾਈ ਪਿਰਾਣਾ ਖੇਤੀ ਖਸਮਾ ਸੇਤੀ ਤੁਸੀ ਘਰ ਖਬਰ ਲਹੋ॥ ........... ਤੇ ਉਨ੍ਹਾਂ ਨੂੰ ਚਰਨਾਂ ਦੀ ਪਾਹੁਲ ਦਿੱਤੀ ਤੇ ਸਿੱਖ ਕੀਤੇ। ਫੇਰ ਸਭ ਧਨ ਧਾਮ ਪੂਰਨ ਹੋ ਗਏ। ਤਾਂ ਉਨ੍ਹਾਂ ਨੂ ਕਹਿਆ। ਤੁਸੀਂ ਘਰ ਜਾਵਹੁ॥ ਤਾਂ ਉਨ੍ਹਾਂ ਅਰਦਾਸ ਕੀਤੀ ਅਸਾਡਾ ਘਰ ਤੁਸਾਡੇ ਚਰਨਾ ਵਿੱਚ ਹੋਵੈ॥ ........... ਭਾਈ ਮੰਞ ਕੇ ਪਿਰਾਣਾ ਤੁਸਾਨੂ ਸਿਦਕ ਹੋਵੈਗਾ॥ ਨਾਲ ਤੁਸਾ ਨੂ ਮਿਲਿਆ ਹੋਰਨਾ ਨੂ ਭੀ ਸਿਦਕ ਹੋਵੈਗਾ॥ 185॥[157]

ਭਾਈ ਪਿਰਾਣਾ (ਪੈਰਾਣਾ) ਕਈ ਵੇਰ ਗਵਾਲੀਅਰ ਦੇ ਕਿਲ੍ਹੇ ਅੰਦਰ ਜਾ ਕੇ ਛੇਵੇਂ ਪਾਤਸ਼ਾਹ ਦੇ ਹਜ਼ੂਰ ਹਾਜ਼ਰ ਹੋਇਆ। ਇਹ ਪੰਜਵੇਂ ਨਾਨਕ ਦਾ ਆਤਮ ਗਿਆਨੀ, ਅਨਿੰਨ ਸੇਵਕ ਅਤੇ ਪਰਉਪਕਾਰੀ ਸਿੱਖ ਸੀ। ਜਦੋਂ ਗੁਰੂ ਅਰਜਨ ਸਾਹਿਬ ਗ੍ਰਿਫ਼ਤਾਰੀ ਲਈ ਲਾਹੌਰ ਵੱਲ ਕੂਚ ਕੀਤਾ ਤਾਂ ਹੋਰ ਸਿੱਖਾਂ ਤੇ ਛੁੱਟ ਭਾਈ ਪਿਰਾਣਾ ਵੀ ਗੁਰੂ ਜੀ ਦੇ ਨਾਲ ਸਨ।

ਅੰਮ੍ਰਿਤਸਰ ਦੀ ਲੜਾਈ ਵਿੱਚ ਭਾਈ ਪਿਰਾਣਾ ਨੇ ਬਹੁਤ ਸਾਰੇ ਮੁਗਲ ਫੌਜੀਆਂ ਨੂੰ ਮਾਰ ਕੇ ਆਪ ਸ਼ਹੀਦੀ ਪ੍ਰਾਪਤ ਕੀਤੀ ਸੀ। ਇਹ ਲੜਾਈ 13 ਅਪ੍ਰੈਲ 1634 ਈ. ਨੂੰ ਹੋਈ ਸੀ। 'ਗੁਰਬਿਲਾਸ ਪਾਤਸ਼ਾਹੀ ੬' ਵਿੱਚ ਇਸ ਸ਼ਹੀਦੀ ਦਾ ਜ਼ਿਕਰ ਇੰਵ ਆਇਆ ਹੈ।

"ਸਭੈ ਤੇਗ ਮਾਰੈ। ਨ ਸੰਕਾ ਬਿਚਾਰੈ। ਪਿਰਾਣਾ ਰਿਸਾਯੋ। ਤੁਰੰਗ ਨਚਾਯੋ॥
ਲਗੇ ਘਾਣ ਅੰਗੰ। ਹਨੇ ਦੁਸ਼ਟ ਜੰਗੰ। ਬਡੀ ਸੈਨ ਗਾਹੀ। ਰਜੌਤੀ ਨਿਬਾਹੀ॥
ਗੱਜੀ ਰੈਣਿ ਕਾਲੀ । ਹੱਸੀ ਖਪਰਾਲੀ। ਕਟ੍ਰ ਬਾਜ ਮਾਰੇ। ਸੁ ਗਾਜੀ ਕਰਾਰੇ॥
ਕਰਯੋ ਜੁੱਧ ਸੁਧੰ। ਡਿਗ ਭੂਮਿ ਮੱਧੰ॥ ਨਭੰ ਬਾਨ ਆਯੋ॥ ਪਿਰਾਣਾ ਸਿਪਾਯੋ॥180॥[158]

## ਭਾਈ ਮੋਲਕ/ਮਲੂਕਾ

ਇਹ ਛੇਵੇਂ ਪਾਤਸ਼ਾਹ ਦੀ ਫ਼ੌਜ ਦਾ ਸੂਰਬੀਰ ਯੋਧਾ ਸੀ ਜਿਸ ਨੇ ਰੁਹੀਲਾ ਦੀ ਲੜਾਈ ਵਿੱਚ ਬਹਾਦਰੀ ਦੇ ਜੌਹਰ ਦਿਖਾਏ। ਭਾਈ ਮੋਲਕ ਦੇ ਸਾਥੀਆਂ ਨੇ ਮੁਗ਼ਲ ਫੌਜਾਂ ਦੇ ਖ਼ੂਬ ਆਹੂ ਲਾਹੇ। ਇਸ ਲੜਾਈ ਵਿੱਚ ਭਾਈ ਮੋਲਕ ਲੜਦੇ ਲੜਦੇ ਸ਼ਹੀਦੀ ਜਾਮ ਪੀਤੇ ਸਨ। ਮੁਗ਼ਲ ਫ਼ੌਜੀ ਬਲਵੰਡ ਖਾਂ ਨੂੰ, ਭਾਈ ਮੋਲਕ ਨੇ ਹੀ ਮਾਰਿਆ ਸੀ।

"ਤਬੈ ਕੋਪ ਕੈ ਮੋਲਕੰ ਤੇਗ਼ ਝਾਰੀ। ਹਤਾ ਏਕ ਦੀਵਾਨ ਸੈਨ ਹਤਾਰੀ।
ਬਲਵੰਡ ਮਾਰਯੋ ਸੁ ਜੋਧਾ ਅਪਾਰੀ। ਧੰਨ ਮੋਲਕੰ ਸੂਰ ਭਾਖੈ ਬਲਾਰੀ॥ 113॥
ਮਚਾ ਘੋਰ ਸੰਗ੍ਰਾਮ ਮੋਲਕੰ ਹਤਾਯੋ। ਨੰਭ ਸੁੰਦਰੀ ਲੈ ਚਲੀ ਸ਼ੂਰ ਭਾਯੋ॥"[159]

## ਭਾਈ ਕਲਿਆਣਾ

ਇਹ ਬਿੰਦਰਾਓ ਖੱਤਰੀ ਪਰਿਵਾਰ ਨਾਲ ਸੰਬੰਧ ਰੱਖਦਾ ਸੀ। ਪੰਜਵੇਂ ਅਤੇ ਛੇਵੇਂ ਪਾਤਸ਼ਾਹ ਦਾਂ ਪ੍ਰਮੁੱਖ ਸਿੱਖ ਸੀ। ਰੁਹੀਲਾ ਦੀ ਲੜਾਈ ਵਿੱਚ ਖ਼ੂਬ ਡੱਟ ਕੇ ਲੜਿਆ। ਇਸੇ ਲੜਾਈ ਵਿੱਚ ਸ਼ਹੀਦੀ ਪ੍ਰਾਪਤ ਕੀਤੀ ਸੀ।

ਭਾਈ ਜੱਟੂ, ਮਥਰਾ, ਨਾਨੋ ਅਤੇ ਮੋਲਕ/ ਮਲੂਕਾ ਦੀ ਸ਼ਹੀਦੀ ਮਗਰੋਂ ਭਾਈ ਕਲਿਆਣਾ ਨੇ ਸਿੱਖ ਫ਼ੌਜਾਂ ਦੀ ਵਾਗਡੋਰ ਸੰਭਾਲੀ। ਉਨ੍ਹਾਂ ਦੀ ਕਮਾਨ ਹੇਠ ਸਿੱਖ ਫੌਜਾਂ ਨੇ ਅਲੀ ਬਖ਼ਸ਼ ਮੁਹੰਮਦ ਯਾਰ ਅਤੇ ਹੋਰ ਬਹੁਤ ਸਾਰੇ ਮੁਗ਼ਲ ਜਰਨੈਲ ਤੇ ਸਿਪਾਹੀ ਮਾਰ ਮੁਕਾਏ।[160] ਨਬੀ ਬਖ਼ਸ਼ ਦੀ ਤਲਵਾਰ ਭਾਈ ਕਲਿਆਣਾ ਦੇ ਸਿਰ ਤੇ ਵੱਜੀ ਤੇ ਡਿੱਗ ਪਏ। ਭਾਈ ਕਲਿਆਣਾ ਨੇ ਡਿੱਗਦੇ ਡਿੱਗਦੇ ਨਬੀ ਬਖ਼ਸ਼ 'ਤੇ ਵਾਰ ਕਰ ਕੇ ਮਾਰ ਦਿੱਤਾ। ਇਸ ਲੜਾਈ ਦਾ ਜ਼ਿਕਰ 'ਗੁਰਬਿਲਾਸ ਪਾਤਸ਼ਾਹੀ ੬' ਵਿੱਚ ਬਾ-ਖ਼ੂਬੀ ਆਇਆ ਹੈ।

'ਕੜਾ ਕੜੀ-ਬਾਹੈ ਕ੍ਰਿਪਾਨਾ। ਗਿਰ ਗਿਰ ਪਰਤ ਸੂਰ ਬਲਵਾਨਾ॥੧੨੩॥
ਬੜੋ ਪੁਤ੍ਰ ਤਬ ਖਾਨ ਰਿਸਾਯੋ। ਨਬੀ ਬਖ਼ਸ਼ ਜਿਹ ਨਾਮ ਕਹਾਯੋ।
ਆਵਤ ਹਨੀ ਤੇਗ਼ ਤਬ ਭਾਰੀ। ਕਲਯਾਣੇ ਕੇ ਸੀਸ ਮਝਾਰੀ॥ 124॥

ਗਿਰਤ ਤਾਹਿ ਅਸ ਤੇਗ ਚਲਾਈ। ਨਬੀ ਬਖ਼ਸ਼ ਨੇ ਪ੍ਰਾਨ ਗਵਾਈ।

ਇਹ ਬਿਧਿ ਦੇਖ ਭ੍ਰਾਤ ਕੋ ਘਾਤਾ। ਕਰੀਮ ਬਖ਼ਸ਼ ਦੌਰਯੋ ਬਿਖਯਾਤਾ॥ 125 ॥[161]

## *ਭਾਈ ਨਾਨੂ*

ਇਹ ਛੇਵੇਂ ਪਾਤਸ਼ਾਹ ਦਾ ਸੂਰਬੀਰ ਸਿੱਖ ਸੀ। ਇਹ ਗੁਰੂ ਅਰਜਨ ਸਾਹਿਬ ਦੇ ਸਮੇਂ ਸਿੱਖੀ ਵਿੱਚ ਆਇਆ ਸੀ। ਭਾਈ ਨਾਨੂ, ਭਾਈ ਮੂਲੇ ਦਾ[162] ਪੁੱਤਰ ਸੀ ਜੋ ਪਰਮਾਰ-ਰਾਜਪੂਤ ਖਾਨਦਾਨ ਨਾਲ ਸੰਬੰਧ ਰੱਖਦਾ ਸੀ। ਇਹ ਭਾਈ ਮਨੀ ਸਿੰਘ ਦੇ ਦਾਦੇ ਭਾਈ ਬੱਲੂ ਦਾ ਛੋਟਾ ਭਰਾ ਸੀ। ਭਾਈ ਨਾਨੂ ਬੜਾ ਬਹਾਦਰ ਅਤੇ ਜੰਗਜੂ ਸਿੱਖ ਸੀ, ਜਿਸ ਨੂੰ ਗੁਰੂ ਹਰਿਗੋਬਿੰਦ ਸਾਹਿਬ ਬਹੁਤ ਪਿਆਰ ਕਰਦੇ ਸਨ। ਇਹ ਸਿੱਖ ਅਰਦਾਸ ਕਰਨ ਵਿੱਚ ਵੀ ਨਿਪੁੰਨ ਸੀ। 'ਗੁਰੂ ਕੀਆਂ ਸਾਖੀਆਂ ਦੀ[163] ਸਾਖੀ ਇੱਕ, ਦੋ ਵਿੱਚ ਜ਼ਿਕਰ ਆਇਆ ਹੈ। ਇਹ ਭਾਈ ਰਾਓ ਦਾ ਪੋਤਰਾ ਅਤੇ ਭਾਈ ਚਾਹੜ ਦਾ ਪੜਪੋਤਾ ਸੀ। ਰੁਹੀਲਾ ਦੀ ਲੜਾਈ ਸਮੇਂ ਆਪ ਦਾ ਪਰਿਵਾਰ ਅਲੀਪੁਰ[164] ਜ਼ਿਲ੍ਹਾ ਮੁਜ਼ੱਫਰਗੜ੍ਹ ਪਾਕਿਸਤਾਨ) ਵਿੱਚ ਰਹਿ ਰਿਹਾ ਸੀ। 'ਭੱਟਵਹੀ ਮੁਲਤਾਨੀ ਸਿੰਧੀ ਖਾਤਾ ਬੰਝ ਰਉਤੋ ਕਾ' ਵਿੱਚ ਭਾਈ ਨਾਨੂ ਦਾ ਜ਼ਿਕਰ ਇੰਞ ਆਇਆ ਹੈ।

"ਨਾਨੂ ਬੇਟਾ ਮੂਲੇ ਕਾ, ਪੋਤਾ ਰਾਉਕਾ, ਪੜਪੋਤਾ ਚਾਹੜ ਕਾ, ਬੰਸ ਬੀਝੇ ਕਾ, ਬੰਝਰਉਂਤ, ਸਾਲ ਸੋਲਾਂ ਸੈ ਅਠੱਤ੍ਰਾ, ਕਤੱਕ ਪ੍ਰਵਿਸ਼ਟੇ ਤੀਜ ਕੇ ਦਿਹੁੰ, ਗਾਮ ਰੁਹੀਲਾ ਪਰਗਣਾ ਬਟਾਲਾ ਕੇ ਮਲ੍ਹਾਨ, ਗੁਰੂ ਕਾ ਬਚਨ ਪਾਇ ਰਤਨਾ ਬੇਟਾ ਭਗਵਾਨੇ ਕਾ, ਕਰਮਾ ਬੇਟਾ ਚੰਦੂ ਕਾ, ਬਾਸੀ ਕਲਾਨੌਰ, ਕੋ ਮਾਰ ਕੇ ਮਰਾ। ਗੈਲੋਂ ਮਥਰਾ, ਬੇਟਾ ਭਿਖੇ ਕਾ, ਪੋਤਾ ਰਈਏ ਕਾ, ਪੜਪੋਤਾ ਨਰਸੀ ਕਾ, ਬੰਸ ਭਗੀਰਥ ਕਾ, ਕੌਸ਼ਿਸ਼ ਗੋਤ੍ਰ ਗੌੜ ਬ੍ਰਾਹਮਣ, ਪਰਾਗਾ ਬੇਟਾ ਗੋਤਮ ਕਾ, ਭਾਰਗਵ ਗੋਤ੍ਰ, ਛਿੱਬਰ ਬ੍ਰਾਹਮਣ, ਹੋਰ ਰਣ ਜੂਝੰਤੇ ਗੁਰੂ ਕੇ ਜੋਧੇ ਸਾਮ੍ਹੇ ਮਾਥੇ ਰਣ ਮੇਂ ਜੂਝ ਕਰ ਮਰੇ।[165]

ਭਾਈ ਨਾਨੂ ਬਾਰੇ 'ਗੁਰਬਿਲਾਸ ਪਾਤਸ਼ਾਹੀ ੬' ਵਿੱਚ ਵੀ ਜ਼ਿਕਰ ਆਇਆ ਹੈ।

"ਚਲਾ ਸੁ ਨਾਨੋ ਧਾਇ ਕਲਯਾਣਾ ਕ੍ਰੋਧ ਭਰਿ।

ਜਗਨਾ ਕ੍ਰਿਸ਼ਨਾ ਸੂਰ ਮੋਲਕ ਹਰਖ ਧਰਿ।

ਪਾਚੋਂ ਗੁਰਕੇ ਸੂਰ ਚਲੇ ਰਿਸ ਧਾਰਿ ਕੈ। ਸੈਨਾ ਲੀਨੀ ਸੰਗ ਸੁ ਪਰੇ ਵੰਗਾਰਿ ਕੈ।

.........................................................

ਸੁ ਲੋਹੂ ਪਿਵੰਤੀ ਕਿ ਜੋਗਣ ਹਸੰਤੀ। ਭਯੋ ਜੁੱਧ ਭਾਰੀ। ਸਕੈ ਨਾ ਨਿਹਾਰੀ॥ ੧੧੧॥

.........................................................

ਗਏ ਭਾਗ ਮੂੰਜੀ। ਜਿਨੈ ਥੋਰ ਪੂੰਜੀ। ਕਰਾ ਜੁੱਧ ਭਯਾਨਾ। ਸੁ ਨਾਨੋ ਹਤਾਨਾ॥ 112 ॥[166]

## ਭਾਈ ਮਥਰਾ ਭੱਟ

ਇਹ ਭਾਈ ਭੀਖਾ ਭੱਟ ਦਾ ਪੁੱਤਰ ਸੀ ਅਤੇ ਕੋਸ਼ਿਕ ਗੌੜ ਬ੍ਰਾਹਮਣ ਖ਼ਾਨਦਾਨ ਨਾਲ ਸੰਬੰਧ ਰੱਖਦਾ ਸੀ। ਇਹ ਇੱਕ ਚੰਗਾ ਕਵੀ ਵੀ ਸੀ, ਆਪਣੀਆਂ ਵਹੀਆਂ ਵੀ ਬਣਾਈਆਂ ਸਨ। ਭਾਈ ਮਥਰਾ ਭੱਟ ਦੇ ਵੱਡੇ ਵਡੇਰੇ ਗੁਰੂ ਅਮਰਦਾਸ ਸਾਹਿਬ ਵੇਲੇ ਸਿੱਖ ਪੰਥ ਵਿੱਚ ਸ਼ਾਮਲ ਹੋਏ ਸਨ।[167] ਭਾਈ ਮਥਰਾ ਭੱਟ ਦਾ ਜ਼ਿਕਰ 'ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਬੰਝੁਰਉਤੋ ਕਾ' ਵਿੱਚ ਆਇਆ ਹੈ, ਜੋ ਭਾਈ ਨਾਨੂ ਦੇ ਇੰਦਰਾਜ਼ ਵਿੱਚ ਆ ਚੁੱਕਾ ਹੈ।

ਭਾਈ ਮਥਰਾ ਭੱਟ 3 ਅਕਤੂਬਰ 1621 ਈ. ਦੀ ਰੁਹੀਲਾ ਦੀ ਲੜਾਈ ਵਿੱਚ ਕਈ ਦੁਸ਼ਮਣਾਂ ਨੂੰ ਮਾਰ ਕੇ ਸ਼ਹੀਦ ਹੋਇਆ। 'ਗੁਰਬਿਲਾਸ ਪਾਤਸ਼ਾਹੀ ੬' ਵਿਚ ਇਸ ਦੇ ਬਹਾਦਰੀ ਦੇ ਕਾਰਨਾਮੇ ਬਾ-ਖੂਬੀ ਬਿਆਨ ਕੀਤੇ ਗਏ ਹਨ। ਇਸ ਲੜਾਈ ਵਿੱਚ ਮੁਗਲਾਂ ਦੇ ਜਰਨੈਲਾਂ ਈਮਾਮ ਬਖਸ਼ ਅਤੇ ਬੈਰਮ ਖਾਨ ਨੂੰ ਵੀ ਮਾਰਿਆ ਸੀ। ਆਖ਼ਰ ਭਾਈ ਮਥਰਾ ਭੱਟ ਜੀ ਲੜਦੇ ਲੜਦੇ ਆਪ ਵੀ ਸ਼ਹੀਦੀ ਪ੍ਰਾਪਤ ਕਰ ਗਏ।

"ਗੁਰ ਚਰਨਨ ਕਾ ਧਯਾਨੁ ਧਰਿ ਮਥਰਾ ਭਯੋ ਸੁਚੇਤ।
ਤੇਰਾ ਹਾਥ ਗਹਿ ਤਬ ਹਨੀ ਕੀਨੋ ਤੁਰਕ ਅਚੇਤ॥ ੯੬॥
ਮਥਰਾ ਤਬ ਰਣ ਸੋਭਈ ਬੈਰਮ ਖਾਂ ਕੋ ਮਾਰਿ।
ਰਣ ਥੰਭਾ ਜਨੁ ਹੈ ਬਨਾ ਮਨੋ ਸੋਭ ਤ੍ਰਿਪੁਰਾਰਿ॥ ੯੭॥

..................................................

ਬਾਨ ਬੂੰਦ ਕੀਨੀ ਰਿਸ ਧਾਰੀ। ਮਥਰਾ ਦੇਖਿ ਕ੍ਰੋਧਿ ਧਰਿ ਭਾਰੀ।
ਨਿਜ ਬਾਨਨ ਸੋ ਬਾਨ ਕਟਾਨੇ। ਭਯੋ ਤੂੰਨ ਖਾਲੀ ਨਿਜ ਜਾਨੇ॥ ੧੦੦॥
ਢਾਲ ਅਸਿ ਗਹਿ ਪਰਾ ਵੰਗਾਰੀ। ਅਤਿ ਬਲ ਸੋਂ ਬਹੁ ਸੈਨ ਸੰਘਾਰੀ।............
ਇਮਾਮ ਬਖ਼ਸ਼ ਕਾ ਅਸੁ ਹਤਾਨਾ। ਘਾਇਲ ਭਯੋ ਸੂਰ ਬਲਵਾਨਾ॥ ੧੦੧॥
ਸੈਨ ਮਲੇਛੀ ਸਭ ਹਨੀ ਸ੍ਰੀ ਗੁਰ ਕੇ ਪ੍ਰਤਾਪ।
ਦੋਊ ਸੂਰ ਤਬ ਹਤ ਪਰੇ ਮਾਰ ਮਾਰ ਕਰਿ ਜਾਪੁ॥ ੧੦੨॥[168]

ਭੀਖਾ ਭਟ ਦਾ ਕੁਰਸੀਨਾਮਾ[169] ਵੀ ਬੜੀ ਜਾਣਕਾਰੀ ਦੇਂਦਾ ਹੈ।

## ਭਾਈ ਮਾਧੋ

ਭਾਈ ਮਾਧੋ ਦੇ ਪਿਤਾ ਦਾ ਨਾਂ ਭਾਈ ਬੱਲੂ ਸੀ। ਭਾਈ ਮਾਧੋ ਭਾਈ ਮਨੀ ਸਿੰਘ ਦਾ ਸਕਾ ਭਤੀਜਾ ਸੀ। ਇਹ ਪਰਮਾਰ ਰਾਜਪੂਤ ਪਰਿਵਾਰ ਨਾਲ ਸੰਬੰਧ ਰੱਖਦਾ ਸੀ। ਇਹ ਛੇਵੇਂ ਪਾਤਸ਼ਾਹ ਦੀ ਫ਼ੌਜ ਵਿੱਚ ਸ਼ਾਮਲ ਹੋ ਕੇ ਬੜਾ ਬਹਾਦਰ ਯੋਧਾ ਬਣਿਆ। ਇਹ ਮਹਿਰਾਜ ਦੀ ਜੰਗ ਵਿਚ ਬਹਾਦਰੀ ਨਾਲ ਜੂਝਿਆ। 26 ਅਪ੍ਰੈਲ 1635 ਈ. ਦੀ ਕਰਤਾਰਪੁਰ ਵਾਲੀ ਲੜਾਈ ਵਿੱਚ

ਮੁਗਲ ਫੌਜੀਆਂ ਦੇ ਆਹੂ ਲਾਹੁੰਦਿਆਂ ਹੋਇਆਂ ਆਪ ਵੀ ਸ਼ਹੀਦੀ ਜਾਮ ਪੀ ਗਿਆ। ਇਸ ਲੜਾਈ ਵਿੱਚ ਇਸ ਦਾ ਭਰਾ ਨਠੀਆ ਵੀ ਸਖ਼ਤ ਜ਼ਖਮੀ ਹੋ ਗਿਆ ਸੀ। 'ਭੱਟ ਵਹੀਆਂ' ਵਿੱਚ ਇਸ ਦਾ ਜ਼ਿਕਰ ਆਇਆ ਹੈ।

"ਨਠੀਆ ਬੱਲੂ ਕਾ, ਮਾਧੋ ਬੱਲੂ ਕਾ— ਪੋਤੇ ਮੂਲੇ ਕੇ, ਪੜਪੋਤੇ ਰਾਊ ਕੇ ਬੰਝਰਉਂਤ ਸਾਲ ਸੋਲਾਂ ਸੈ ਬਾਨਮੇ ਬੈਸਾਖ ਪ੍ਰਵਿਸ਼ਟ ਇਕਤੀਸ ਮੰਗਲਵਾਰ ਕੇ ਹਿਦੂੰ ਕਰਤਾਰਪੁਰ ਕੇ ਮਲ੍ਹਾਨ ਪਰਗਣਾ ਜਲੰਧਰ ਗੁਰੂ ਕਾ ਹੁਕਮ ਪਾਇ ਅਸਮਾਨ ਖ਼ਾਂ ਸ਼ਾਂਗੜੀ ਗੈਲ ਭਿੜੇ, ਤੀਨ ਪਹਰ ਘੋਰ ਜੁੱਧ ਹੂਆ। ਗੁਰੂ ਕੇ ਪਾਲਿਤ ਪੈਂਦੇ ਖਾਂ ਨੇ ਗੁਰੂ ਤੇ ਵਾਰ ਕੀਆ ਜੋ ਖਾਲੀ ਗਿਆ। ਗੁਰੂ ਜੀ ਕੇ ਪਰਤਾਮੇ ਵਾਰ ਸੇ ਪੈਂਦੇ ਖਾਂ ਮਾਰਾ ਗਿਆ। ਗੁਰੂ ਜੀ ਕੀ ਜੀਤ ਹੁਈ। ਭਾਈ ਮਾਧੋ ਰਣਭੂਮੀ ਮੇਂ ਸਾਮ੍ਹੇਂ ਮਾਥੇ ਜੂਝ ਕਰਿ ਮਰ੍ਹਾ, ਨਠੀਆ ਗੁਰੂ ਕਾ ਜੋਧਾ ਕਈ ਰਣ ਜੂੰਝਤੇ ਸੂਰਿਉਂ ਗੈਲ ਲੜ ਕੇ ਘਾਇਲ ਹੋਆ।"[170]

## ਭਾਈ ਫੱਤੇ ਚੰਦ

ਇਹ ਗਠੌਰ ਜਾਤ ਦਾ ਰਾਜਪੂਤ ਭਾਈ ਧਰਮੇਂ ਦਾ ਪੁੱਤਰ ਸੀ। ਭਾਈ ਫੱਤੇ ਅਤੇ ਇਸ ਦਾ ਭਰਾ ਭਾਈ ਅਮੀਆ ਤੇ ਭਾਈ ਜੱਗੂ ਗੁਰੂ ਹਰਿਗੋਬਿੰਦ ਸਾਹਿਬ ਦੀ ਫੌਜ਼ ਦੇ ਮੁੱਖ ਸਿਪਾਹੀਆਂ ਵਿੱਚ ਸ਼ੁਮਾਰ ਹੁੰਦੇ ਸਨ। 26 ਅਪ੍ਰੈਲ 1635 ਨੂੰ ਮੁਗਲ ਫ਼ੌਜਾਂ ਨਾਲ ਲੜਦੇ ਹੋਏ ਸ਼ਹੀਦੀ ਜਾਮ ਪੀਤਾ। ਭਾਈ ਫੱਤੇ ਚੰਦ (ਫੱਤਾ) ਭਾਈ ਭੋਜਾ ਦਾ ਪੋਤਰਾ ਅਤੇ ਭਾਈ ਰਣ ਮਲ ਦੇ ਪੜਪੋਤੇ ਸਨ। ਭਾਈ ਰਣ ਮਲ ਦੇ ਪਿਤਾ, ਭਾਈ ਰਾਮਾ ਦਾ ਭਰਾ ਭਾਈ ਊਦਾ, ਭਾਈ ਮਾਂਡਨ ਦਾ ਪਿਤਾ ਸੀ। ਇਹ ਸਾਰੇ ਰਾਠੌਰ ਜਾਤ ਦੇ ਰਾਜਪੂਤ ਸਨ। ਇਹ ਸਾਰੇ ਵੱਖ-ਵੱਖ ਸਮਿਆਂ ਵਿੱਚ ਖ਼ੈਰਪੁਰ (ਜ਼ਿਲ੍ਹਾ ਮੁਜ਼ੱਫ਼ਰ ਗੜ੍ਹ, ਜੋ ਮੁਲਤਾਨ ਤੋਂ 120 ਕਿਲੋਮੀਟਰ ਦੂਰ ਹੈ), ਸੋਧਰਾ (ਜ਼ਿਲ੍ਹਾ ਵਜ਼ੀਰਾਬਾਦ), ਲਾਡਵਾ (ਹਰਿਆਣਾ) ਵਿੱਚ ਰਹਿੰਦੇ ਰਹੇ ਸਨ।[171]

26 ਅਪ੍ਰੈਲ 1635 ਨੂੰ ਮੁਗਲ ਫ਼ੌਜਾਂ ਜਦੋਂ ਪੈਂਦੇ ਖਾਂ ਦੇ ਕਹਿਣ ਤੇ ਕਰਤਾਰਪੁਰ (ਜਲੰਧਰ) ਤੇ ਹਮਲਾ ਕਰ ਦਿੱਤਾ ਤਾਂ ਛੇਵੇਂ ਪਾਤਸ਼ਾਹ ਦੇ ਹਜ਼ੂਰ ਬਹੁਤ ਸਾਰੇ ਸੂਰਬੀਰ ਸਿੱਖ ਯੋਧੇ ਹਾਜ਼ਰ ਸਨ। ਇਸ ਜੰਗ ਵਿੱਚ ਸੈਂਕੜੇ ਮੁਗਲ ਫ਼ੌਜੀ ਮਾਰੇ ਗਏ ਸਨ। ਉਥੇ ਕਾਫ਼ੀ ਸਿੱਖ ਸਿਪਾਹੀ ਵੀ ਸ਼ਹੀਦੀ ਜਾਮ ਪੀ ਗਏ ਸਨ। ਭਾਈ ਫੱਤੇ ਚੰਦ ਵੀ ਇਸੇ ਜੰਗ ਵਿੱਚ ਹੋਰ ਸਿੱਖ ਸਿਪਾਹੀਆਂ ਵਾਂਗ ਸ਼ਹੀਦ ਹੋ ਗਏ ਸਨ। ਇਸ ਦਾ ਭਰਾ ਅਮੀਆ ਵੀ ਸ਼ਹੀਦ ਹੋ ਗਿਆ ਸੀ। 'ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਰਮਾਨੋਂ ਕਾ' ਵਿੱਚ ਇਸ ਦਾ ਜ਼ਿਕਰ ਆਇਆ ਹੈ'।

"ਫੱਤਾ ਬੇਟਾ ਧਰਮਾ ਕਾ, ਅਮੀਆ ਬੇਟਾ ਧਰਮਾ ਕਾ, ਪੋਤੇ ਭੋਜੇ ਕੇ, ਪੜਪੋਤੇ ਰਣਮੱਲ ਕੇ ਰਮਾਣੇ, ਗੁਰੂ ਕਾ ਹੁਕਮ ਪਾਇ ਕਰਤਾਰਪੁਰ ਕੇ ਮਲ੍ਹਾਨ ਪਰਗਣਾ ਜਲੰਧਰ ਸਾਲ 1692 ਬੈਸਾਖ ਪ੍ਰਵਿਸ਼ਟੇ 29 ਐਤਵਾਰ ਕੇ ਦਿਹੁੰ ਰਣ ਜੂਝੰਤੇ ਸੂਰਿਓਂ ਗੈਲ ਸਾਹਵੇਂ ਮਾਥੇ ਜੂਝਿ ਕਰਿ ਸੁਆਸ ਦੀਏ।"[172]

## ਭਾਈ ਸੁਖੀਆ ਮਾਂਡਨ

ਇਹ ਛੇਵੇਂ ਪਾਤਸ਼ਾਹ ਦੀ ਫੌਜ ਵਿੱਚ ਬੜਾ ਸੂਰਬੀਰ ਜਰਨੈਲ ਸੀ। ਇਹ ਰਾਠੌਰ ਰਾਜਪੂਤ ਪਰਿਵਾਰ ਦੇ ਭਾਈ ਮਾਂਡਨ ਦੇ ਬੇਟੇ ਸਨ। ਇਨ੍ਹਾਂ ਦਾ ਪਿੰਡ ਸੋਧਰਾ, ਵਜ਼ੀਰਾਬਾਦ ਵਿੱਚ ਸੀ। ਬਾਈ ਸੁਖੀਆ 16 ਦਸੰਬਰ 1634 ਨੂੰ ਮਹਿਰਾਜ ਦੀ ਲੜਾਈ ਵਿੱਚ ਲੱਲਾ ਬੇਗ ਦੀ ਫੌਜ ਨਾਲ ਜੂਝਦਾ ਹੋਇਆ ਸ਼ਹੀਦ ਹੋਇਆ ਸੀ। ਸ਼ਹੀਦੀ ਤੋਂ ਪਹਿਲਾਂ ਇਸ ਨੇ ਮੁਗਲਾਂ ਦੇ ਮੁੱਖੀ ਇਬਰਾਹੀਮ ਖਾਂ ਅਤੇ ਹੋਰ ਸਿਪਾਹੀਆਂ ਨੂੰ ਮੈਦਾਨੇ ਜੰਗ ਵਿੱਚ ਮਾਰ ਦਿੱਤਾ ਸੀ।

ਭਾਈ ਸੁਖੀਆ ਦੇ ਪਿਤਾ ਭਾਈ ਮਾਂਡਨ ਤੇ ਭਰਾ ਭਾਈ ਬਿਹਾਰੀ 27 ਸਤੰਬਰ 1621 ਦੇ ਦਿਨ ਰੁਹੀਲਾ ਦੀ ਲੜਾਈ ਵਿੱਚ ਲੜੇ ਸਨ ਅਤੇ ਦੁਸ਼ਮਨ ਫੌਂਜਾਂ ਦੇ ਆਗੂ ਭਗਵਾਨਾ ਘੇਰੜ[173] ਨੂੰ ਮਾਰ ਕੇ ਉਸਦੇ ਪੁੱਤਰ ਰਤਨ ਚੰਦ ਨੂੰ ਗੰਭੀਰ ਜ਼ਖਮੀ ਕੀਤਾ ਸੀ। ਇਸ ਪਰਿਵਾਰ ਦੇ ਹੋਰ ਵੀ ਬਹੁਤ ਸਾਰੇ ਆਦਮੀ ਵੱਖ-ਵੱਖ ਸਮੇਂ ਸਿੱਖ ਧਰਮ ਦੀ ਖਾਤਰ ਸ਼ਹੀਦੀ ਜਾਮ ਪੀ ਗਏ ਸਨ। **'ਭੱਟ ਵਹੀ, ਮੁਲਤਾਨੀ ਸਿੰਧੀ, ਖਾਤਾ ਉਦਾਨੌਂ ਕਾ'** ਵਿੱਚ ਭਾਈ ਸੁਖੀਆ ਮਾਂਡਨ ਦੀ ਸ਼ਹੀਦੀ ਦਾ ਬਾ-ਖੂਬੀ ਜ਼ਿਕਰ ਆਇਆ ਹੈ :

"ਸੁਖਾ ਬੇਟਾ ਮਾਂਡਨ ਕਾ, ਪੋਤਾ ਊਦੇਂ ਕਾ, ਪੜਪੋਤਾ ਨਾਥੂ ਕਾ, ਉਦਾਨਾ, ਸਾਲ ਸੋਲਾਂ ਸੈ ਇਕਾਨਵੇਂ ਪੋਖ ਪ੍ਰਵਿਸ਼ਟੇ ਸਤਾਰਾਂ ਮੰਗਲਵਾਰ ਕੇ ਦਿਹੁੰ ਮਰ੍ਹਾਝ ਕੇ ਮਲ੍ਹਾਨ ਗੁਰੂ ਕੇ ਹੁਕਮ ਗੈਲ ਸਾਮ੍ਹੇ ਮਾਥੇ ਜੂਝ ਕਰਿ ਮਰਾ।"[174]

ਭਾਈ ਸੁਖੀਆ ਮਾਂਡਨ (ਰਾਠੌਰ) ਦਾ ਕੁਰਸੀਨਾਮਾ[175] ਵੀ ਵਿੱਸਥਾਰ ਨਾਲ ਚਾਨਣਾ ਪਾਉਂਦਾ ਹੈ।

## ਭਾਈ ਕੀਰਤ ਭੱਟ

ਭਾਈ ਕੀਰਤ ਭੱਟ, ਭਾਈ ਭਿੱਖਾਂ ਭੱਟ ਦੇ ਸਪੁੱਤਰ, ਭਾਈ ਰਈਆ ਦੇ ਪੋਤੇ ਅਤੇ ਭਾਈ ਨਰਸੀ ਦੇ ਪੜਪੋਤੇ ਸਨ। ਇਹ ਗੁਰੂ ਅਰਜਨ ਸਾਹਿਬ ਦੇ ਸਮੇਂ ਪ੍ਰਮੁੱਖ ਸਿੱਖਾਂ ਵਿੱਚ ਸ਼ੁਮਾਰ ਹੁੰਦੇ ਸਨ। ਭਾਈ ਕੀਰਤ ਭੱਟ ਜੀ ਕੌਸ਼ਿਸ ਗੌੜ ਬ੍ਰਾਹਮਣ ਪਰਿਵਾਰ ਨਾਲ ਸੰਬੰਧ ਰੱਖਦੇ ਸਨ। ਭਾਈ ਕੀਰਤ ਭੱਟ ਜੀ ਇੱਕ ਚੰਗੇ ਕਵੀ ਵੀ ਸਨ, ਜਿਸ ਕਾਰਨ ਗੁਰੂ ਅਰਜਨ ਸਾਹਿਬ ਨੇ ਇਨ੍ਹਾਂ ਦੇ ਕਲਾਮ ਨੂੰ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਲ (ਅੱਠ ਸਲੋਕ) ਕੀਤਾ।

ਭਾਈ ਸਾਹਿਬ ਜਿਥੇ ਸੂਰਬੀਰ ਜਰਨੈਲ ਸਨ ਉਥੇ ਸ਼ਸਤਰ ਵਿਦਿਆ ਵਿੱਚ ਮੁਹਾਰਤ ਰੱਖਦੇ ਸਨ। ਜਦੋਂ 13 ਅਪ੍ਰੈਲ 1634 ਨੂੰ ਮੁਗਲ ਫੌਜਾਂ ਨੇ ਅੰਮ੍ਰਿਤਸਰ ਤੇ ਹਮਲਾ ਕੀਤਾ ਤਾਂ ਕੀਰਤ ਭੱਟ ਬਹਾਦਰੀ ਨਾਲ ਲੜਿਆ ਅਤੇ ਕਈ ਮੁਗਲ ਸਿਪਾਹੀਆਂ ਨੂੰ ਮਾਰ ਕੇ ਅਖ਼ੀਰ ਆਪ ਵੀ ਸ਼ਹੀਦੀ ਪ੍ਰਾਪਤ ਕਰ ਗਿਆ। ਇਸ ਦੀ ਸ਼ਹੀਦੀ ਦਾ ਜ਼ਿਕਰ 'ਭੱਟ ਵਹੀ ਮੁਲਤਾਨੀ ਸਿੰਧੀ' ਵਿੱਚ ਆਇਆ ਹੈ।

"ਬਲੂ ਬੇਟਾ ਮੂਲੇ ਕਾ ਪੋਤਾ ਰਾਊ ਕਾ, ਪੜਪੋਤਾ ਚਾਹੜ ਕਾ ਰਦਉਂਤ ਜਲ੍ਹਾਨਾ ਸਾਲ

ਸੋਲਾਂ ਸੈ ਇਕਾਨਮੇ ਵਿਸਾਖ ਪ੍ਰਵਿਸ਼ਟੇ ਸਤਾਰਾਂ ਗੁਰੂ ਚੱਕ ਕੇ ਮਲ੍ਹਾਨ ਗੁਰੂ ਕਾ ਬਚਨ ਪਾਇ ਸਾਮ੍ਹੇ ਮਾਥੇ ਰਣ ਮੇਂ ਮੁਰਤਜ਼ਾ ਖਾਂ ਕੋ ਮਾਰ ਕੇ ਮਰਾ। ਗੈਲੋਂ ਕੀਰਤ ਬੇਟਾ ਭਿਖੇ ਕਾ ਪੋਤਾ ਰਈਏ ਕਾ, ਪੜਪੋਤਾ ਨਰਸੀ ਕਾ ਕੌਸ਼ਿਸ਼ ਗੋਤ੍ਰ ਬ੍ਰਾਹਮਣ ਮਾਰਾ ਗਿਆ।"[176]

## *ਭਾਈ ਬੱਲੂ*

ਭਾਈ ਬੱਲੂ, ਭਾਈ ਮਨੀ ਸਿੰਘ ਦੇ ਦਾਦਾ ਜੀ ਸਨ। ਇਹ ਰਾਜਪੂਤ ਪਰਮਾਰ ਖਾਨਦਾਨ ਨਾਲ ਸੰਬੰਧ ਰੱਖਦੇ ਸਨ। ਇਨ੍ਹਾਂ ਦੇ ਪਿਤਾ ਦੇ ਨਾਂ ਭਾਈ ਮੂਲਾ ਸੀ, ਜਿਸ ਦੇ 14 ਪੁੱਤਰਾਂ ਵਿੱਚੋਂ ਭਾਈ ਬੱਲੂ ਜੀ ਸਭ ਤੋਂ ਵੱਡੇ ਸਨ। ਗੁਰੂ ਹਰਿਗੋਬਿੰਦ ਸਾਹਿਬ ਨਾਲ ਭਾਈ ਬੱਲੂ ਦਾ ਬੜਾ ਪ੍ਰੇਮ ਸੀ। ਇਹ ਬੜਾ ਬਹਾਦਰ ਜਰਨੈਲ ਵੀ ਸੀ ਜੋ 13 ਅਪ੍ਰੈਲ 1634 ਨੂੰ ਮੁਗਲ ਫੌਜਾਂ ਨਾਲ ਡੱਟ ਕੇ ਲੜੇ ਅਤੇ ਕਈ ਪ੍ਰਮੁੱਖ ਮੁਗਲ ਜਰਨੈਲਾਂ ਨੂੰ ਮਾਰ ਕੇ ਸ਼ਹੀਦੀ ਪ੍ਰਾਪਤ ਕੀਤੀ। ਇਸ ਦਾ ਜ਼ਿਕਰ 'ਭੱਟਵਹੀ ਮੁਲਤਾਨੀ ਸਿੰਧੀ' ਵਿੱਚ ਭਾਈ ਕੀਰਤ ਦੇ ਇੰਦਰਾਜ਼ ਵਿੱਚ ਆ ਚੁੱਕਾ ਹੈ। ਹੋਰ ਭਟਵਹੀਆ[177] ਵਿੱਚ ਵੀ ਜ਼ਿਕਰ ਆਇਆ ਹੈ।

## *ਭਾਈ ਸਿੰਘਾ ਪੁਰੋਹਤ*

ਇਹ ਛੇਵੇਂ ਪਾਤਸ਼ਾਹ ਦਾ ਸੂਰਬੀਰ ਸਿੱਖ ਸੀ, ਜਿਸ ਨੇ ਅੰਮ੍ਰਿਤਸਰ ਦੀ ਜੰਗ ਵਿੱਚ ਹਿੱਸਾ ਲਿਆ ਸੀ। ਇਸ ਨੇ ਮੁਗਲ ਕਮਾਂਡਰ ਸਯਦ ਨੂੰ ਹੱਥੋਂ ਹੱਥ ਲੜਾਈ ਵਿੱਚ ਮਾਰ ਕੇ ਆਪ ਵੀ ਸ਼ਹੀਦੀ ਜਾਮ ਪੀਤਾ ਸੀ। ਗੁਰੂ ਸਾਹਿਬ ਨੇ ਇਸ ਲੜਾਈ ਵਿੱਚ ਸ਼ਹੀਦ ਹੋਏ 13 ਸਿੱਖਾਂ ਦਾ ਸੰਸਕਾਰ ਆਪਣੇ ਹੱਥੀਂ ਕੀਤਾ। ਭਾਈ ਸਿੰਘਾ ਪੁਰੋਹਤ ਦੇ ਬੇਟੇ ਜਾਤੀ ਮੱਲ ਨੇ ਕਰਤਾਰਪੁਰ ਦੀ ਲੜਾਈ ਵਿੱਚ ਖੂਬ ਜੌਹਰ ਦਿਖਾਏ ਸਨ। 'ਗੁਰਬਿਲਾਸ ਪਾਤਸ਼ਾਹੀ ੬' ਵਿੱਚ ਇਸ ਦਾ ਜ਼ਿਕਰ ਆਇਆ ਹੈ :

"ਤਬ ਸਿੰਘੇ ਬਚ ਐਸ ਉਚਾਰੀ। ਚਲੋ ਸ਼ਿਤਾਬ ਨ ਲਾਇ ਅਵਾਰੀ॥
ਨਿਜ ਪਾਛੇ ਤਬ ਲਈ ਚੜ੍ਹਾਇ। ਚਲੋ ਸ਼ਿਤਾਬ ਸਿਮਰਿ ਗੁਰ ਪਾਇ॥ ੧੩੧॥

..........................................................

ਤਬ ਲੌਂ ਸਿੰਘਾ ਬਾਬਕ ਆਯੋ। ਕੋ ਹੈ ਰੇ ਤੁਮ ਕਹਾਂ ਸਿਧਾਯੋ।
ਬਾਬਕ ਬੋਲਯੋ ਅਪਨੇ ਭਾਈ। ਚਲੇ ਸ਼ਿਤਾਬ ਅਸ੍ਵ ਦੋਰਾਈ॥ ੧੩੭॥

..........................................................

ਯੋ ਬੋਲਯੋ ਸਿੰਘਾ ਤਬੈ ਬਾਬਕ ਤੁਪਕ ਸੰਭਾਰ। ਦੁਸ਼ਟ ਪਾਛ ਮਮ ਆਯੋ ਤੁਮ ਕਤ ਕਰੀ ਅਵਾਰ॥ ੧੪੨॥

ਗਏ ਪ੍ਰਾਨ ਤਬ ਛੂਟ, ਆਇ ਤਹ ਦੇਖਿ ਮਲੇਛਨ।
ਨਿਰਭੈ ਬਾਬਕ ਚਲਯੋ, ਸਾਥਿ ਸਿੰਘਾ ਹਰਖਤ ਮਨਿ॥ ੧੪੩॥

.........................................................................

ਤਬ ਲੈ ਸਿੰਘਾ ਗੁਰ ਨਿਕਟਾਯੋ। ਪ੍ਰਭ ਚਰਨਨ ਪਰਿ ਮੌਲ ਝੁਕਾਯੋ।

ਦੀਨਾ ਨਾਥ ਹਰਖ ਬਹੁ ਲੀਨੋ। ਦਾਨੁ ਮਾਨੁ ਕਰਿ ਪੂਰਨ ਕੀਨੋ॥ ੧੪੬॥[178]

## ਭਾਈ ਤਿਰਲੋਕਾ

ਇਸ ਨੇ ਗੁਰੂ ਅਰਜਨ ਸਾਹਿਬ ਦੇ ਸਮੇਂ ਸਿੱਖੀ ਧਾਰਨ ਕੀਤੀ ਸੀ ਅਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਬਾਰੀ ਸਿੱਖਾਂ ਵਿੱਚ ਸ਼ੁਮਾਰ ਹੁੰਦਾ ਸੀ। 1634 ਵਿੱਚ ਜਦੋਂ 'ਗੁਰੂ ਦਾ ਚੱਕ' ਤੇ ਮੁਗਲਾਂ ਹਮਲਾ ਕੀਤਾ ਤਾਂ ਇਹ ਵੀ ਬੜੀ ਬਹਾਦਰੀ ਨਾਲ ਲੜਿਆ। ਕਈ ਸਿਪਾਹੀਆਂ ਨੂੰ ਮਾਰ ਕੇ ਅਖ਼ੀਰ ਆਪ ਵੀ ਸ਼ਹੀਦ ਹੋ ਗਿਆ। ਇਹ ਜਾਤ ਦਾ ਸੂਹੜ ਸੀ। ਇਸ ਦਾ ਜ਼ਿਕਰ 'ਸਿੱਖਾਂ ਦੀ ਭਗਤਮਾਲਾ' ਵਿੱਚ ਵੀ ਆਇਆ ਹੈ।

"ਭਾਈ ਜੈਤਾ ਜੀਤ ਮਲੇਛਨ ਕੌਂ, ਭਾਈ ਪਿਰਾਣਾ ਸੁ ਪ੍ਰੇਮ ਕੇ ਬੀਚ ਸਮਾਏ।

ਭਾਈ ਤੋਤਾ ਤਿਲੋਕਾ ਥੇ ਸੂਰ ਬਡੇ, ਮਮ ਹੇਤਿ ਇਨੈ ਨਿਜ ਦੇਹ ਗਵਾਏ॥ ੧੨॥"[179]

## ਭਾਈ ਜੈਤਾ

ਇਹ ਗੁਰੂ ਹਰਿਗੋਬਿੰਦ ਸਾਹਿਬ ਦਾ ਪਰਉਪਕਾਰੀ ਅਤੇ ਬਹਾਦਰ ਸਿੱਖ ਸੀ। ਇਹ ਗੁਰੂ ਸਾਹਿਬ ਦੀ ਫ਼ੌਜ ਵਿਚ ਭਰਤੀ ਹੋ ਕੇ ਅੰਮ੍ਰਿਤਸਰ ਦੀ ਲੜਾਈ ਵਿੱਚ ਖ਼ੂਬ ਲੜਿਆ ਅਤੇ ਅਖ਼ੀਰ ਆਪ ਵੀ ਲੜਦਾ ਲੜਦਾ ਸ਼ਹੀਦੀ ਪ੍ਰਾਪਤ ਕਰ ਗਿਆ। 'ਸਿੱਖਾਂ ਦੀ ਭਗਤਮਾਲਾ' ਵਿੱਚ ਭਾਈ ਜੈਤਾ ਦਾ ਵਿਸ਼ੇਸ਼ ਜ਼ਿਕਰ ਆਇਆ ਹੈ : "ਭਾਈ ਸੀਗਾਰੂ ਤੇ ਜੈਤੂ ਹੈਸਨ ਬੜੇ ਸੂਰਬੀਰ ਤੇ ਪਰਉਪਕਾਰੀ। ਸਾਹਿਬ ਛੇਵੀਂ ਪਾਤਸ਼ਾਹੀ ਦੇ ਪਾਸ ਗੁਰੂ ਅਰਜਨ ਸਾਹਿਬ ਸੌਂਪੇ! ਬਚਨ ਹੋਇਆ ਅਸਾਂ ਸਸਤ੍ਰ ਪਕੜਨੇ ਹੈਨ ਸੋ ਗੁਰੂ ਹਰਿਗੋਬਿੰਦ ਦਾ ਰੂਪ ਧਾਰ ਕਰ ਪਕੜਨੇ ਹੈਨ॥ ਸਮਾ ਕਲਜੁਗ ਦਾ ਵਰਤਨਾ ਹੈ॥ ਸਸਤ੍ਰਾ ਦੀ ਵਿਦਿਆ ਕਰ ਮੀਰ ਦੀ ਮੀਰੀ ਖਿਚ ਲੈਣੀ ਹੈ॥ ਤੇ ਸਬਦ ਦੀ ਪ੍ਰੀਤ ਸਮਝ ਕਰ ਪੀਰੀ ਲੈ ਲੈਣੀ॥ ਤੁਸਾ ਛੇਵੀਂ ਪਾਤਸ਼ਾਹੀ ਦੇ ਹਜ਼ੂਰ ਰਹਿਣਾ॥ ਇਕ ਰਾਜਿਆ ਦਾ ਲੂਣ ਕੋਈ ਖਾਂਦਾ ਹੈ ਉਨਾਂ ਨੂੰ ਆਪਣਾ ਸਰੀਰ ਸਉਂਪਦਾ ਹੈ॥ ਤੇ ਤੁਸਾਨੂ ਸਾਥ ਹੀ ਮੁਕਤਿ ਸਾਥ ਹੀ ਜੁਗਤਿ ਜੀਵਣ ਮੁਕਤਿ ਨੂ ਪ੍ਰਾਪਤਿ ਹੋਵੈਗੀ॥[180]

ਭਾਈ ਜੈਤਾ ਦੀ ਸ਼ਹੀਦੀ ਦਾ ਜ਼ਿਕਰ 'ਗੁਰਬਿਲਾਸ ਪਾਤਸ਼ਾਹੀ ੬' ਵਿਚ ਇੰਝ ਆਇਆ ਹੈ :

'ਭਾਈ ਜੈਤਾ ਜੀਤ ਮਲੇਛਨ ਕੌਂ, ਭਾਈ ਪਿਰਾਵਾਸੁ ਪ੍ਰੇਮ ਕੇ ਬੀਚ ਸਮਾਏ'।[181]

## ਭਾਈ ਤੋਤਾ

ਇਹ ਗੁਰੂ ਅਰਜਨ ਸਾਹਿਬ ਦੇ ਸਮੇਂ ਸਿੱਖੀ ਦਾਇਰੇ ਵਿੱਚ ਆ ਗਿਆ ਸੀ। ਗੁਰੂ ਹਰਿਗੋਬਿੰਦ ਸਾਹਿਬ ਦੀ ਫੌਜ ਵਿੱਚ ਭਰਤੀ ਹੋ ਕੇ ਵੱਖ ਵੱਖ ਸ਼ਸਤਰ ਚਲਾਉਣ ਵਿੱਚ

ਮੁਹਾਰਤ ਰੱਖਦਾ ਸੀ। ਇਸ ਨੇ ਵੀ ਅੰਮ੍ਰਿਤਸਰ ਦੀ ਲੜਾਈ ਵਿੱਚ ਕਈ ਮੁਗਲ ਸਿਪਾਹੀਆਂ ਨੂੰ ਮਾਰ ਕੇ ਸ਼ਹੀਦੀ ਪ੍ਰਾਪਤ ਕੀਤੀ ਸੀ। ਗੁਰੂ ਅਰਜਨ ਸਾਹਿਬ ਦੇ ਸਮੇਂ ਇਹ ਆਪਣੇ ਸਾਥੀਆਂ ਭਾਈ ਗੋਖੂ, ਭਾਈ ਹੇਡਾ, ਮਦੂ ਨਾਲ ਗੁਰੂ ਅਰਜਨ ਸਾਹਿਬ ਦੀ ਸ਼ਰਨ ਆਇਆ। "ਅਰਦਾਸ ਕੀਤੀ ਜੀ ਗਰੀਬ ਨਵਾਜ ਅਸਾਡਾ ਉਧਾਰ ਕਰਨ ਜੋਗੁ ਤੁਸੀਂ ਹੋ॥ ਤਾ ਬਚਨ ਹੋਇਆ ਭਾਈ ਤੁਸੀ ਬੈਠ ਕੇ ਪਰਸਪਰ ਗੁਰੂ ਕੀ ਬਾਣੀ ਦਾ ਵੀਚਾਰ ਕਰਿਆ ਕਰੋ॥ ਤੇ ਜੋ ਕੁਛ ਆਗਿਆ ਹੋਵੇ ਸੋ ਕਮਾਵਣ ਵਿਚ ਲਿਆਵੇ॥ ਤੇ ਜੋ ਕੁਛ ਮਨਹਿ ਹੋਵੇ ਉਸਦਾ ਤਿਆਗ ਕਰੇ॥ ਤਾਂ ਉਨਾ ਨੇ ਕਹਿਆ ਜੀ ਪਾਠ ਕੀਤਿਆ ਕੇਤਾ ਕੁ ਗੁਣ ਹੈ ਤੇ ਵੀਚਾਰ ਕੀਤਿਆਂ ਕੇਤਾ ਗੁਣ ਹੈ॥ ਤਾ ਬਚਨ ਹੋਇਆ ਜੋ ਪਾਠ ਕਰਨ ਤੇ ਪੁਨ ਹੋਂਦਾ ਹੈ ਤੇ ਅੰਤਹ ਕਰਨ ਨਿਰਮਲ ਹੁੰਦਾ ਹੈ॥ ਤੇ ਜਨਮ ਮਰਣ ਕਟੀਦਾ ਹੈ॥ ਜੈਸੇ ਕਾਸਟ ਮੈ ਅਗਨਿ ਹੋਂਦੀ ਹੈ ਬਿਨਾ ਸੰਜਮ ਨਹੀਂ ਨਿਕਲਦੀ॥ ਤੇ ਜਿਨਾ ਨੂ ਮਥਨ ਦਾ ਸੰਜਮ ਹੋਂਦਾ ਹੈ ਸੋ ਮਥ ਕੇ ਨਿਕਾਲਦੇ ਹੈਨ॥ ਤਾ ਸਭ ਕਾਸਟ ਅਗਨ ਰੂਪ ਹੋ ਜਾਂਦੇ ਹੈਨ॥ ਤੈਸੇ ਗਿਆਨ ਵੀਚਾਰਨ ਤੇ ਸਭ ਦੇਹਿ ਅਭਿਮਾਨ ਮਿਟ ਜਾਂਦਾ ਹੈ॥ ਤੇ ਆਤਮ ਗਿਆਨ ਪ੍ਰਾਪਤੀ ਹੁੰਦਾ ਹੈ॥ ਤਾ ਉਨਾ ਦੇ ਸਬਦ ਦੇ ਵੀਚਾਰਨ ਕਰ ਕਲਿਆਣ ਹੋਇਆ॥ 58 ॥[182] ਅੰਮ੍ਰਿਤਸਰ ਦੀ ਜੰਗ ਵਿੱਚ ਭਾਈ ਤੋਤਾ ਸ਼ਹੀਦ ਹੋਇਆ ਸੀ।

'ਭਾਈ ਤੋਤਾ ਤਿਲੋਕਾ ਥੇ ਸੂਰ ਬਡੇ ਮਮ ਹੇਤਿ ਇਨੇ ਨਿਜ ਦੇਹ ਗਵਾਏ॥ 12 ॥[183]

## *ਭਾਈ ਅਮੀਆ*

ਇਹ ਭਾਈ ਧਰਮਾ ਦਾ ਪੁੱਤਰ, ਰਾਜਪੂਤ ਰਾਠੌਰ ਜ਼ਾਤ ਨਾਲ ਸੰਬੰਧ ਰੱਖਦਾ ਸੀ। ਭਾਈ ਅਮੀਆ, ਭਾਈ ਫੱਤੇ ਚੰਦ (ਫੱਤਾ) ਦਾ ਛੋਟਾ ਭਰਾ ਸੀ। ਇਹ ਭੋਜੇ ਦੇ ਪੋਤੇ ਤੇ ਭਾਈ ਰਣਮਲ ਦੇ ਪੜਪੋਤੇ ਸਨ। ਭਾਈ ਅਮੀਆ, ਭਾਈ ਫੱਤੇ ਚੰਦ ਅਤੇ ਭਾਈ ਜੱਗੂ ਛੇਵੇਂ ਪਾਤਸ਼ਾਹ ਦੀ ਫੌਜ਼ ਦੇ ਮੁੱਖੀ ਸਿਪਾਹੀਆਂ ਵਿੱਚੋਂ ਗਿਣੇ ਜਾਂਦੇ ਸਨ।

26 ਅਪ੍ਰੈਲ 1635 ਨੂੰ ਕਰਤਾਰਪੁਰ (ਜਲੰਧਰ) ਦੀ ਲੜਾਈ ਵਿੱਚ ਇਹ ਬੜੀ ਬਹਾਦਰੀ ਨਾਲ ਲੜਿਆ। ਕਈ ਮੁਗਲ ਸਿਪਾਹੀ ਮਾਰ ਕੇ ਅੰਤ ਆਪ ਵੀ ਸ਼ਹੀਦ ਹੋ ਗਿਆ। ਇਸ ਦੀ ਸ਼ਹੀਦੀ ਦਾ ਜ਼ਿਕਰ 'ਭਟਵਹੀ ਮੁਲਤਾਨੀ ਸਿੰਧੀ' ਵਿੱਚ ਇੰਞ ਆਇਆ ਹੈ।

"ਫੱਤਾ ਬੇਟਾ ਧਰਮਾ ਕਾ, ਅਮੀਆ ਬੇਟਾ ਧਰਮਾ ਕਾ, ਪੋਤੇ ਭੋਜੇ ਕੇ, ਪੜਪੋਤੇ ਰਣ ਮੱਲ ਕੇ ਰਮਾਣੇ, ਗੁਰੂ ਕਾ ਹੁਕਮ ਪਾਇ ਕਰਤਾਰਪੁਰ ਕੇ ਮਲ੍ਹਾਨ ਪਰਗਣਾ ਜਲੰਧਰ ਸਾਲ 1692 ਬੈਸਾਖ ਪ੍ਰਵਿਸ਼ਟੇ 29 ਐਤਵਾਰ ਕੇ ਦਿਹੁੰ ਰਣ ਜੂਝੰਤੇ ਸੂਰਿਓਂ ਗੈਲ ਸਾਹਵੇਂ ਮਾਥੇ ਜੂਝ ਕਰਿ ਸੁਆਸ ਦੀਏ।"[184]

ਭਾਈ ਅਮੀਆ ਦੇ ਦਾਦੇ (ਭਾਈ ਭੋਜਾ) ਦੇ ਭਰਾ ਭਾਈ ਗੋਦੜੀਆ ਦਾ ਪੁੱਤਰ ਭਾਈ ਧੂੜਾ ਵੀ ਛੇਵੇਂ ਪਾਤਸ਼ਾਹ ਦੀ ਫੌਜ ਵਿੱਚ ਸ਼ਾਮਲ ਸੀ। ਇਸ ਬਾਰੇ 'ਭੱਟਵਹੀ ਮੁਲਤਾਨੀ ਸਿੰਧੀ' ਵਿੱਚ ਉਲੇਖ ਆਉਂਦਾ ਹੈ।

## *ਭਾਈ ਸੁਹੇਲਾ*

ਇਹ ਭਾਈ ਬੱਲੂ ਦੇ ਸੱਭ ਤੋਂ ਛੋਟੇ ਸਪੁੱਤਰ ਸਨ। ਇਹ ਬੜਾ ਬਹਾਦਰ ਜੰਗਜੂ ਸਿਪਾਹੀ ਸੀ। ਇਹ ਫਗਵਾੜੇ ਲਾਗੇ ਮੁਗਲ ਫੌਜਾਂ ਨਾਲ ਡੱਟ ਕੇ ਲੜਿਆ। ਕਈ ਮੁਗਲ ਸਿਪਾਹੀਆਂ ਨੂੰ ਮਾਰ ਕੇ ਆਪ ਵੀ ਸ਼ਹੀਦੀ ਪ੍ਰਾਪਤ ਕੀਤੀ। ਇਹ ਭਾਈ ਮੂਲੇ ਦਾ ਪੋਤਰਾ ਅਤੇ ਭਾਈ ਰਾਓ ਦਾ ਪੜਪੋਤਾ ਸੀ। ਭਾਈ ਸੁਹੇਲਾ ਭਾਈ ਮਨੀ ਸਿੰਘ ਦਾ ਚਾਚਾ ਸੀ।[185]

ਭਾਈ ਸੁਹੇਲਾ ਦੀ ਸ਼ਹੀਦੀ ਦਾ ਜ਼ਿਕਰ '**ਭੱਟਵਹੀ ਤਲਾਉਢਾ, ਪਰਗਣਾ ਜੀਂਦ**, ਖਾਤਾ **ਰਮਾਣੇ ਕਾ**' ਵਿੱਚ ਇਸ ਤਰ੍ਹਾਂ ਆਇਆ ਹੈ :

"ਦਾਸਾ ਬੇਟਾ ਬੱਲੂ ਕਾ, ਸੁਹੇਲਾ ਬੇਟਾ ਬੱਲੂ ਕਾ, ਪੋਤੇ ਮੂਲੇ ਕੇ, ਪੜਪੋਤੇ ਰਈਆ ਕੇ, ਜਲ੍ਹਾਨੇ, ਜਗੂ ਬੇਟਾ ਧਰਮੇ ਕਾ, ਪੋਤਾ ਭੋਜੇ ਕਾ, ਰਮਾਣਾ, ਵਾਸੀ ਲਾਡਵਾ ਪਰਗਣਾ ਥਾਨੇਸਰ, ਸਾਲ ਸੋਲਾਂ ਸੈ ਬਾਨਮੇ ਜੇਠ ਮਾਸ ਕੀ ਸੰਕ੍ਰਾਤ ਦਿਹੁੰ ਬੁਧਵਾਰ ਫਗਵਾੜਾ ਕੇ ਮਲ੍ਹਾਨ ਪਰਗਣਾ, ਜਲੰਧਰ, ਪਾਛੇ ਆ ਰਹੀ ਤੁਰਕ ਫ਼ੌਜ ਗੈਜ ਸਾਮ੍ਹੇ ਮਾਥੇ ਜੂਝ ਕਰਿ ਮਰੇ।"[186]

## *ਭਾਈ ਜਗਨਾ*

ਇਹ ਛੇਵੇਂ ਪਾਤਸ਼ਾਹ ਦਾ ਪ੍ਰਮੁੱਖ ਸਿੱਖ ਸੀ। ਇਹ ਗੁਰੂ ਸਾਹਿਬ ਦੀ ਫੌਜ ਵਿੱਚ ਭਰਤੀ ਹੋ ਕੇ ਰੁਹੀਲਾ ਦੀ ਜੰਗ ਵਿੱਚ ਖੂਬ ਲੜਿਆ। ਇਸ ਲੜਾਈ ਵਿੱਚ ਭਾਈ ਜਗਨਾ ਮੁਗਲ ਫੌਜੀ ਮੁਹੰਮਦਯਾਰ ਨੂੰ ਖਤਮ ਕਰਕੇ ਆਪ ਵੀ ਸ਼ਹੀਦ ਹੋ ਗਏ। ਇਸ ਲੜਾਈ ਦਾ ਜ਼ਿਕਰ 'ਗੁਰਬਿਲਾਸ ਪਾਤਸ਼ਾਹੀ ੬' ਵਿੱਚ ਵੀ ਆਇਆ ਹੈ :

"ਚਲਾ ਸੁ ਨਾਨੋ ਧਾਇ ਕਲਧਾਰਾ ਕ੍ਰੋਧ ਭਰਿ।
ਜਗਨਾ ਕ੍ਰਿਸ਼ਨਾ ਸੂਰ ਸੁ ਮੋਲਕ ਹਰਖ ਧਰਿ॥
ਦੇਖ ਮੁਹੰਮਦਯਾਰ ਸੁ ਧਾਯੋ। ਸ਼ਸਤਰ ਅਸਤ੍ਰ ਧਰਿ ਸੂਰ ਕਹਾਯੋ।
ਇਹ ਤੇ ਜਗਨਾ ਸੂਰ ਰਿਸਾਨਾ। ਤਕ ਤਕ ਹਨੇ ਤਾਹਿ ਤਨ ਬਾਨਾ॥ ੧੨੮॥
ਦੁਹਿ ਦਿਸ ਬਾਨ ਬਰਖ ਬਹੁ ਹੋਵੈ। ਖਰਾ ਚਪਲਾ ਤਿਹ ਮੈ ਛਬਿ ਸੋਹੈ।
ਸੂਏ ਦੂਹੂ ਸੈਨਾ ਹਤ ਡਾਰੀ। ਰਹੇ ਦੋਇ ਸੂਰੇ ਬਲਕਾਰੀ॥ ੧੨੯॥[187]

ਇਹ ਭਾਈ ਜਗਨਾ ਪੰਜਵੇਂ ਨਾਨਕ ਦਾ ਬ੍ਰਹਮ ਗਿਆਨੀ ਸਿੱਖ ਸੀ। 'ਸਿੱਖਾਂ ਦੀ ਭਗਤਮਾਲਾ' ਵਿੱਚ ਇਸ ਦਾ ਜ਼ਿਕਰ ਇੰਞ ਆਇਆ ਹੈ :

"ਭਾਈ ਜਗਨਾ ਤੇ ਭਾਈ ਨੰਦਾ ਤੇ ਭਾਨੂ ਸੂਹੜ ਗੁਰੂ ਅਰਜਨ ਜੀ ਦੀ ਸਰਨ ਆਏ॥ ਅਸੀ ਇੰਦ੍ਰੀਆ ਨੂ ਰੋਕ ਕੇ ਪ੍ਰਾਣਾ ਨੂ ਭੀ ਰੋਕ ਕੇ ਭਜਨ ਕਰਦੇ ਹਾਂ॥ ਪਰ ਫੇਰ ਕੋਈ ਪਦਾਰਥ ਦ੍ਰਿਸ਼ਟੀ ਆਂਵਦਾ ਹੈ ਤਾਂ ਅਸਾਡਾ ਮਨ ਚਲਾ ਜਾਂਦਾ ਹੈ॥ ਬਚਨ ਹੋਇਆ ਮਨੋ ਨਾਮ ਤੇ ਵਾਸਨਾ ਖੈ ਤੇ ਤਤ ਗਿਆਨ ਤਿੰਨਾ ਹੀ ਦੀ ਏਕਠੀ ਸਾਧਨਾ ਕਰੋ॥ ਜੈਸੇ ਸੇਂਦਰ ਕਾ ਛੱਕਾ

ਪੜੀਦਾ ਹੈ॥ ਤਾ ਫਲ ਹੁੰਦਾ ਹੈ॥ ਤੈਸੇ ਤਿਨਾ ਹੀ ਗੁਣਾਂ ਦਾ ਅਭਿਆਸੁ ਕਰੋਗੇ ਤਾਂ ਤੁਸਾਡਾ ਮਨ ਚਲੋਮਾਨ ਨ ਹੋਵੈਗਾ॥ ਤਾ ਉਨਾ ਬੇਨਤੀ (ਕੀਤੀ) ਜੋ ਜੀ ਅਸਾਨੂ ਕਿਰਪਾ ਕਰਕੇ ਵਚਨ ਕੀਜੈ॥ ਤਾ ਬਚਨ ਹੋਇਆ ਮਨੋਨਾਸ ਪ੍ਰਾਣਾਂ ਦੇ ਰੋਕਣ ਕਰ ਹੁੰਦਾ ਹੈ॥ ਪ੍ਰਾਣ ਮਨ ਦਾ ਘੋੜਾ ਹੈਨ॥ ਪ੍ਰਾਣਾ ਨੂੰ ਤ੍ਰਿਕੁਟੀ ਵਿਖੇ ਰੋਕ ਰਖੋਗੇ ਤਾ ਮਨੋਨਾਸ ਹੋਵੈਗਾ॥ ..........ਸਾਸ ਸਾਧ ਵਾਹਿਗੁਰੂ ਜਪਣਾ ਤੇ ਸਬਦ ਅਭਿਆਸੁ ਕਰਨਾ ਤੇ ਜਗ ਨੂ ਝੂਠਾ ਜਾਣਨਾ॥ ਤੁਸਾਡਾ ਕਲਿਆਣ ਹੋਵੈਗਾ ਤਾ ਉਨਾਂ ਦਾ ਉਧਾਰ ਹੋਇਆ॥ 120॥[188]

## ਭਾਈ ਸਕਤੂ

ਇਹ ਛੇਵੇਂ ਪਾਤਸ਼ਾਹ ਦੇ ਸਮੇਂ ਦਾ ਪ੍ਰਮੁੱਖ ਸਿੱਖ ਸੀ। ਇਹੁ ਰੁਹੀਲਾ ਦੀ ਲੜਾਈ ਵਿੱਚ ਬਹਾਦਰੀ ਨਾਲ ਲੜਿਆ ਜੋ ਦੋ ਦਿਨ ਹੁੰਦੀ ਰਹੀ। ਆਖਰ ਦੁਸ਼ਮਣਾਂ ਦਾ ਆਹੂ ਲਾਹੁੰਦੇ ਹੋਏ ਸ਼ਹੀਦੀ ਪ੍ਰਾਪਤ ਕੀਤੀ। ਇਹ ਅਸਲ ਵਿੱਚ ਆਗਰਾ ਨਿਵਾਸੀ ਮਹਿਤਾ ਸੀ ਜੋ ਗੁਰੂ ਅਰਜਨ ਸਾਹਿਬ ਦੇ ਸਮੇਂ ਸਿੱਖੀ ਧਾਰਨ ਕੀਤੀ ਸੀ। 'ਸਿੱਖਾਂ ਦੀ ਭਗਤਮਾਲਾ' ਵਿੱਚ ਉਲੇਖ ਆਉਂਦਾ ਹੈ : "ਮਹਿਤਾ ਸਕਤੂ ਤੇ ਨਿਹਾਲ ਚੱਢਾ ਦੋਨੋਂ ਆਗਰੇ ਵਿੱਚ ਰਹਿੰਦੇ ਸਨ। ਗੁਰੂ ਅਰਜਨ ਜੀ ਦੀ ਸਰਨਿ ਆਏ। ਤੇ ਅਰਦਾਸ ਕੀਤੀ॥ ਜੋ ਕਰਮ ਕਾਂਡੀ ਰਹਿੰਦੇ ਹੈਨਿ॥ ਕਰਮਾ ਸੁਭ ਕੀਤੇ ਬਿਨਾ ਨਿਤ ਕਰਮ ਗਾਇਤ੍ਰੀ ਤਰਪਣ॥ ਤੇ ਨਮਿਤ ਕਰਮ ਪਿੰਡ ਪਤਲ ਦਸ ਗਾਇਤ੍ਰੀ ਸਿਰਾਧ ਖਿਆਹ ਕੀਤੇ ਬਿਨੁ ਗਤਿ ਨਹੀਂ॥ ਹੁੰਦੀ ਤੇ ਗਿਆਨੀ ਕਹਿੰਦੇ ਹੈਨਿ ਜੈਸੇ ਸਰੀਰੁ ਅਨਿਤ ਹੈਨਿ ਤੈਸੇ ਕਰਮ ਅਨਿਤ ਹੈਨਿ॥ ਗਿਆਨ ਹੀ ਕਰ ਗਤਿ ਹੈ॥ ਤਾਂ ਅਸੀ ਕਉਨ ਸੀ ਕ੍ਰਿਆ ਕਰੀਏ॥ ਤਾਂ ਬਚਨੁ ਹੋਇਆ ਜੈਸੇ ਦੁਭਾਸੀਆ ਜਹਾਜ ਵਿੱਚ ਸੌਦਾ ਕਰਵਾਇ ਦੇਂਦਾ॥ ਤੈਸੇ ਮਹਾਰਾਜ ਦਾ ਨਾਮੁ ਦੁਭਾਸੀਆ ਹੈ॥ ਨਾਲੇ ਕਰਮਾਂ ਵਾਲਿਆਂ ਕੀ ਗਤਿ ਕਰ ਦੇਤਾ ਹੈ॥ ਨਾਲੇ ਗਿਆਨ ਵਾਲਿਆਂ ਕੀ ਗਤਿ ਕਰਿ ਦੇਤਾ ਹੈ॥ ਗਿਆਨ ਵਾਲੇ ਕਾ ਗਿਆਨ ਦਿੜ ਕਰ ਦੇਤਾ ਹੈ॥ ਕਰਮਾਂ ਵਾਲਿਆਂ ਕੇ ਨਿਹਾਕਮ ਕਰਮ ਪ੍ਰਾਪਤਿ ਕਰਦਾ ਹੈ॥ ਪ੍ਰਿਥਮੇ ਅਗਿਆਨ ਕਾਲ ਸੁਭ ਕਰਮ ਨਿਹਕਾਮ ਕੀਤੇ॥ ਅੰਤਹਕਰਣ ਸੁਧ ਹੋਤੇ ਹੈ। ਤੁਸਾਂ ਵਾਹਿਗੁਰੂ ਕੇ ਨਾਮ ਕਾ ਜਪ ਕਰਨਾ॥ 115॥"[189]

ਭਾਈ ਗੁਰਦਾਸ ਜੀ ਨੇ ਪਉੜੀ 27ਵੀਂ ਵਿੱਚ ਇਸ ਦਾ ਜ਼ਿਕਰ ਕੀਤਾ ਹੈ।

"ਮਹਤਾ ਸਕਤੂ ਆਗਰੈ ਚਢਾ ਹੋਆ ਨਿਹਾਲ ਨਿਹਾਲਾ॥"

'ਗੁਰਬਿਲਾਸ ਪਾਤਸ਼ਾਹੀ ੬' ਵਿੱਚ ਇਸ ਦਾ ਬਾ-ਖੂਬੀ ਜ਼ਿਕਰ ਆਇਆ ਹੈ।

"ਪਰਸਰਾਮ ਸਕਤੂ ਤਬੈ ਬਿਨਤੀ ਕਰੀ ਅਪਾਰ।
ਮਹਾਰਾਜ ਆਗਯਾ ਕਰੋ ਤਵ ਬਲ ਸਤ੍ਰ ਸੰਘਾਰ॥ ੧੫੫॥

..............................................................

ਇਹ ਬਿਧਿ ਸੈਲ ਸੰਘਾਰ ਕਰਿ ਘਨੇ ਘਰਨ ਕੋ ਗਾਰ।
ਪਰਸਰਾਮ ਸਕਤੂ ਤਬੈ ਪਰੇ ਧਰਨ ਮੁਰਛਾਰ॥ ੧੬੩॥[190]

## ਭਾਈ ਮਨਸਾਧਾਰ

ਇਹ ਗੁਰੂ ਹਰਿਗੋਬਿੰਦ ਸਾਹਿਬ ਦਾ ਪ੍ਰੇਮੀ ਸਿੱਖ ਸੀ, ਜਿਸ ਦਾ ਗੁਰੂ ਸਾਹਿਬ ਨੇ ਸ਼ੰਕਾ ਨਵਿਰਤ ਕੀਤਾ। 'ਮਨ ਦੀ ਸ਼ਾਂਤੀ' ਬਾਰੇ ਇਕ ਪ੍ਰਸ਼ਨ ਦੇ ਉੱਤਰ ਵਿੱਚ ਗੁਰੂ ਜੀ ਨੇ ਵਕਤਾ ਦੇ 14 (ਚੌਦਾਂ) ਗੁਣ ਦੱਸੇ। ਸਰੋਤਾ ਦੇ ਚੌਦ੍ਹਾਂ ਗੁਣਾਂ ਨੂੰ ਵਿਸਥਾਰ ਨਾਲ ਸਮਝਾਇਆ। 'ਸਿੱਖਾਂ ਦੀ ਭਗਤਮਾਲਾ' ਵਿੱਚ ਇਸ ਬਾਰੇ ਉਲੇਖ ਆਉਂਦਾ ਹੈ : "ਭਾਈ ਤਖਤੂ ਧੀਰ ਭਾਈ ਦਰਗਹ ਤੁਲੀ, ਭਾਈ ਮਨਸਾਧਾਰ ਤੇ ਭਾਈ ਤੀਰਥ ਉਪਲ ਗੁਰੂ ਹਰਿਗੋਬਿੰਦ ਜੀ ਦੀ ਸਰਨ ਆਏ॥ ਤੇ ਅਰਦਾਸ ਕੀਤੀ ਜੋ ਸਚੇ ਪਾਤਸ਼ਾਹ ਹੋਰਨਾਂ ਦੇ ਮੁਖ ਥੀ ਵਿਚਾਰ ਸੁਣਦੇ ਹਾਂ ਤਾਂ ਮਨ ਨੂ ਸ਼ਾਂਤੀ ਨਹੀਂ ਆਂਵਦੀ॥ ............ ਤੁਸੀਂ ਭੀ ਨਿਹਾਲੂ ਦੀ ਸੰਗਤ ਕਰਨੀ॥ ਉਸਦੇ ਮਿਲਣ ਕਰ ਸਭੇ ਗੁਣ ਕਿਉਂ ਨਾ ਪ੍ਰਾਪਤਿ ਹੋਵਨਗੇ॥ 132॥"[191]

## ਭਾਈ ਤੁਲਸੀਆ

ਇਸ ਨੇ ਭਾਈ ਮਨਸਾਧਾਰ ਨਾਲ ਮਿਲ ਕੇ ਗੁਰੂ ਸਾਹਿਬ ਕੋਲੋਂ ਵਕਤਾ ਦੇ ਚੌਦਾਂ ਗੁਣਾਂ ਦੀ ਜਾਣਕਾਰੀ ਹਾਸਿਲ ਕੀਤੀ ਸੀ। ਗੁਰੂ ਜੀ ਦੇ ਬਚਨ ਸੁਣ ਕੇ ਸਾਰੇ ਸਿੱਖ ਪ੍ਰਸੰਨ ਹੋਏ ਅਤੇ ਗੁਣਾਂ ਨੂੰ ਧਾਰਨ ਕਰਕੇ ਨਿਹਾਲ ਹੋ ਗਏ। ਭਾਈ ਤੁਲਸੀਆ ਦਾ ਵਰਨਣ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਵਿੱਚ ਇੰਞ ਆਇਆ ਹੈ :

"ਧੀਰ ਨਿਹਾਲੂ ਤੁਲਸੀਆ ਬੂਲਾ ਚੰਡੀਆ ਆਇ। ਸ੍ਰੀ ਗੁਰ ਅਰਜਨ ਸ਼ਰਨ ਕੋ ਜਾਨੀ ਮਨ ਸੁਖਦਾਇ॥ ੭। ਚੌਪਈ। ਬੈਠਿ ਨਿਕਟ ਸਤਿਗੁਰ ਕੇ ਸੋਇ। ਕਿਰਤਨ ਹੋਤਿ ਸ਼੍ਰਵਨ ਹੁਇ ਜੋਇ। ਸ੍ਰੀ ਨਾਨਕ ਕੀ ਉਪਮਾ ਮਹਾਂ। ਸੁਨਤਿ ਬਿਚਾਰਤਿ ਬੈਠ ਤਹਾਂ॥ ੮॥....... ਸ੍ਰੀ ਅਰਜਨ ਤੇ ਸੁਨਿ ਹੁਲਸਾਏ। ਭਏ ਸਿੱਖ ਸੰਦੇਹਿ ਮਿਟਾਏ। ਗੁਰਬਾਨੀ ਕੋ ਲਗੇ ਬਿਚਾਰਨਿ। ਭਗਤਿ ਗਯਾਨ ਕੀ ਜੋ ਬਡ ਕਾਰਨ॥ ੨੪॥ ਇਸ ਬਿਧਿ ਭਯੋ ਤਿਨਹੁ ਕੱਲਯਾਨ। ਗੁਰ ਕੋ ਸੇਵਤਿ ਰਹੇ ਮਹਾਨ।"[192]

'ਸਿੱਖਾਂ ਦੀ ਭਗਤਮਾਲਾ' ਵਿੱਚ ਭਾਈ ਤੁਲਸੀਆ ਆਦਿ ਸਿੱਖਾਂ ਬਾਰੇ ਵਿਸ਼ੇਸ਼ ਉਲੇਖ ਆਇਆ ਹੈ। "ਧੀਰ ਤੇ ਨਿਹਾਲੂ ਤੁਲਸੀਆ॥ ਬੂਲਾ ਝੰਡੀਆ ਗੁਰੂ ਜੀ ਦੀ ਸਰਨ ਆਏ। ਉਨਾ ਅਰਦਾਸ ਕੀਤੀ ਕਈ ਕਹਿੰਦੇ ਹੈਨਿ॥ ਗੁਰੂ ਨਾਨਕ ਜੀ ਰਾਜੇ ਜਨਕ ਦਾ ਆਉਤਾਰ ਹੈਨਿ॥ ਕੋਈ ਕਹਿੰਦੇ ਹੈਨ ਜੋਂ ਰਾਜੇ ਦੇ ਸਿਖ ਦੇ ਆਉਤਾਰ ਹੈਨਿ॥ ਤਾ ਤੇ ਤੁਸੀ ਦਇਆ ਕਰੋ ਜੋ ਅਸਾਡੇ ਮਨ ਵਿਖੇ ਗੁਰਾਂ ਉਤੇ ਸਿਦਕ ਆਵੇ॥ ਤਾਂ ਬਚਨ ਹੋਇਆ ਗੁਰੂ ਨਾਨਕ ਜੀ ਪੂਰਨ ਬ੍ਰਹਮ ਰੂਪ ਹੈਨਿ॥ ਜਿਨਾ ਦੀ ਬ੍ਰਹਮਾਦਰ ਸਿਵਾਦਕ ਸਨਕਾਦਰ ਜਨਕਾਦਕ ਉਸਤਤ ਕਰਦੇ ਹੈਨਿ॥ ਅਰ ਅੰਤ ਨਹੀਂ ਪਾਂਵਦੇ॥ ਤਾਂ ਸਿਖਾਂ ਨੇ ਪੂਰਬਿਆ ਜਨਮਾ ਵਿਖੈ ਅਰਾਧਨਾ ਕੀਤੀ ਸੀ ਜੋ ਵੇਦਾਂ ਦਾ ਤਾਤਪਰਜ ਅਤ ਗੁਹਜ ਹੈ ਅਸੀ ਪਾਇ ਨਹੀਂ ਕਰਦੇ॥ ਜੇ ਤੁਸੀਂ ਕਿਰਪਾ ਕਰਕੇ ਗੁਰੂ ਔਤਾਰ ਧਾਰ ਕੇ ਭਾਖਾ ਰੂਪ ਬਾਣੀ ਵਿਖੇ ਸਾਰਾ ਤਤੁ ਨਿਰਨੇ ਕਰਕੇ ਕਹੋ ਤਾਂ ਅਸਾਡਾ ਕਲਿਆਣੁ ਹੋਵੈ॥ ਤਾਂ ਓਨਾ ਭਗਤਾਂ ਸਿਖਾਂ ਦੀ ਕਾਮਨਾ ਕਰਕੇ ਭਾਖਾ ਬਾਣੀ ਗਿਰੰਥ ਜੀ

ਵਿਖੇ ਸਭ ਵੇਦਾਂ ਦਾ ਤਤੁ ਸੁਗਮ ਕਰਕੇ ਕਹਿਆ॥ ਸੋ ਸਮਝ ਕੇ ਆਪ ਨੂੰ ਕਿਰਤਾਰਥ ਕਰਨਾ॥ ਤਾ ਤੇ ਤੁਸਾਂ ਭੀ ਸ਼ਬਦ ਬਾਣੀ ਦੀ ਪ੍ਰੀਤ ਰਖਣੀ॥ ਐਸਾ ਗੁਣ ਹੋਰ ਕੋਈ ਨਹੀਂ ਜੈਸਾ ਸ਼ਮਝ ਵਿਚਾਰ ਦਾ ਹੈ॥ ਤਾ ਉਨਾ ਦਾ ਸਬਦ ਦੀ ਪ੍ਰੀਤ ਕਰਕੇ ਕਲਿਆਣ ਹੋਇਆ॥ ਤੇ ਗੁਰੂ ਨਾਨਕ ਜੀ ਸੋ ਰੂਪ ਹੈਨਿ॥ ਵੈਦਿ ਵਿਰੰਚ ਵਿਚਾਰਨ ਪਾਵਤ ਚਕਰਤ ਸੇਖ ਸਿਵਾਦ ਭਏ ਹੈ॥ ਸਿਧ ਸਮਾਧ ਅਰਾਧਤ ਨਾਰਦ ਸਾਰਦ ਸੁਕ੍ਰਗਨਾਤ ਨਹੇ ਹੈ॥ ਆਦ ਅਨਾਦ ਅਗਾਦ ਅਗੋਚਰ ਨਾਮ ਨਿਰੰਜਨ ਜਾਪ ਜਪਏ ਹੈ॥ ਸ੍ਰੀ ਗੁਰਦੇਵ ਸਮੇਵਸ ਸੰਗਤਿ ਪੈਰੀ ਪਏ ਭਾਈ ਪੈਰੀ ਪਏ ਹੈ॥ ਤਿਸ ਦਾ ਵੀਚਾਰੁ॥ ਜਿਸ ਨਿਰੰਕਾਰ ਦਾ ਵੀਚਾਰ ਵੇਦ ਤੇ ਬ੍ਰਹਮਾ ਨਹੀ ਪਾਇ ਸਕਦੇ ਸੋ ਗੁਰੂ ਨਾਨਕ ਜੀ ਹੈਨਿ॥ 57॥"[193]

## *ਭਾਈ ਤਖ਼ਤੂ ਧੀਰ*

ਭਾਈ ਤਖਤੂ ਜੀ ਛੇਵੇਂ ਪਾਤਸ਼ਾਹ ਦੇ ਕ੍ਰਿਪਾਲੂ ਸਿੱਖ ਸਨ। ਇਸ ਨੇ ਇਕ ਵਾਰ ਪਾਤਸ਼ਾਹ ਤੋ 'ਮਨ ਦੀ ਸ਼ਾਂਤੀ' ਬਾਰੇ ਪੁੱਛਿਆ। ਗੁਰੂ ਸਾਹਿਬ ਨੇ ਇਸ ਨੂੰ ਵਿਸਥਾਰ ਨਾਲ ਸਮਝਾਇਆ ਅਤੇ ਇਹ ਨਿਹਾਲ ਹੋਇਆ। ਭਾਈ ਤਖ਼ਤੂ ਧੀਰ ਇੱਕ ਵੇਰ ਆਪਣੇ ਸਾਥੀਆਂ ਭਾਈ ਦਰਗਹ ਤੁਲੀ, ਭਾਈ ਮਨਸਾਧਾਰ ਅਤੇ ਭਾਈ ਤੀਰਥ ਉਪਲ ਨਾਲ ਗੁਰੂ ਸਾਹਿਬ ਦੀ ਸ਼ਰਨ ਆਏ ਅਤੇ ਵਿਚਾਰ ਵਟਾਂਦਰਾ ਕੀਤਾ। 'ਸਿੱਖਾਂ ਦੀ ਭਗਤਮਾਲਾ' ਵਿਚ ਇਨ੍ਹਾਂ ਦੇ ਬਚਨ ਬਿਲਾਸਾਂ ਦਾ ਜ਼ਿਕਰ ਆਉਂਦਾ ਹੈ, ਜਿਸ ਦਾ ਉਲੇਖ ਭਾਈ ਮਨਸਾਧਾਰ ਦੇ ਇੰਦਰਾਜ਼ ਵਿੱਚ ਆ ਚੁੱਕਿਆ ਹੈ। ਇਹ ਗੁਰੂ ਹਰਿਗੋਬਿੰਦ ਸਾਹਿਬ ਦਾ ਬੜਾ ਬਹਾਦਰ ਯੋਧਾ ਸੀ। 13 ਅਪ੍ਰੈਲ 1634 ਦੇ ਦਿਨ ਅੰਮ੍ਰਿਤਸਰ ਵਿਚ ਮੁਗਲ ਫੌਜਾਂ ਵੱਲੋਂ ਕੀਤੀ ਜੰਗ ਵਿੱਚ ਇਸ ਨੇ ਖ਼ੂਬ ਮੁਕਾਬਲਾ ਕੀਤਾ ਅਤੇ ਕਈ ਮੁੱਗਲ ਫੌਜੀਆਂ ਨੂੰ ਮੌਤ ਦੇ ਘਾਟ ਉਤਾਰਿਆ। ਅਖ਼ੀਰ ਆਪ ਨੇ ਵੀ ਮੈਦਾਨੇ-ਜੰਗ ਵਿੱਚ ਸ਼ਹੀਦੀ ਪ੍ਰਾਪਤ ਕੀਤੀ। ਬਕੋਲ ਗੁਰਬਿਲਾਸ ਪਾਤਸ਼ਾਹੀ ੬':

"ਨਿਹਾਲੂ ਤਖਤੂ ਏ ਬਡ ਸੂਰੇ। ਮੋਹਨ ਗੁਪਾਲਾ ਪ੍ਰਣ ਕੇ ਪੂਰੇ  
ਏ ਮਮ ਤੇਰਹ ਸੂਰ ਅਪਾਰੇ। ਮਮ ਨਿਮਿਤ ਇਹ ਸੁਰਗ ਸਿਧਾਰੇ॥ ੧੪॥  
ਬਿਧੀਏ ਕੌ ਤਬ ਕਹਾ ਸੁਨਾਈ। ਕੋ ਜੀਵਤ ਹੈ ਦੇਖਿ ਬਨਾਈ।  
ਬਿਧੀਏ ਤਬ ਸਭ ਲੋਥ ਦਿਖਾਰੀ। ਮੋਹਨ ਗੁਪਾਲਾ ਸੁਸਕ ਨਿਹਾਰੀ॥ ੧੫॥"[194]

ਭਾਈ ਤਖ਼ਤੂ ਧੀਰ ਦਾ ਜ਼ਿਕਰ ਅੰਕ 413, 415 ਅਤੇ 416 ਵਿੱਚ ਵੀ ਆਇਆ ਹੈ।

## *ਭਾਈ ਸੈਨੀ ਪਾਤਸ਼ਾਹ*

ਇਹ ਕਸ਼ਮੀਰ ਦਾ ਮੁਸਲਮਾਨ, ਛੇਵੇਂ ਪਾਤਸ਼ਾਹ ਦਾ ਸ਼ਰਧਾਲੂ ਸੀ। ਇਹ ਗੁਰੂ ਸਾਹਿਬ ਨਾਲ ਬਾਰਾਮੂਲਾ, ਉੜੀ, ਦੁਲਾਝਾਂ, ਕਠਾਈ[195] ਤੱਕ ਨਾਲ ਰਿਹਾ ਸੀ। ਇਹ ਗੁਰੂ ਸਾਹਿਬ ਦੇ ਘੋੜੇ ਵਾਸਤੇ ਘਾਹ ਆਦਿ ਲਿਆਉਣ ਦੀ ਸੇਵਾ ਕਰਿਆ ਕਰਦਾ ਸੀ।

## ਭਾਈ ਸਜਣ

ਇਹ ਸਿੱਖ ਇਆਲੀ ਕਲਾਂ ਪਿੰਡ ਦਾ ਰਹਿਣ ਵਾਲਾ[196] ਸੀ। ਇਹ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ ਸਿੱਖ ਹਰ ਮੱਸਿਆ ਤੇ ਕੜਾਹ ਪ੍ਰਸ਼ਾਦ ਦੀ ਦੇਗ ਲੈ ਕੇ ਕੀਰਤਪੁਰ ਸਾਹਿਬ ਲਿਆਉਂਦਾ ਸੀ। ਇਸ ਦੇਗ ਦੇ ਪੁੱਜਣ 'ਤੇ ਹੀ ਭੋਗ ਪਾਇਆ ਜਾਂਦਾ ਸੀ।

## ਭਾਈ ਜਵੰਦ (ਕੰਦਰੋਲਾ)

ਇਹ ਮੁਸੀਪੁਰ ਪਿੰਡ ਦਾ ਰਹਿਣ ਵਾਲਾ, ਛੇਵੇਂ ਪਾਤਸ਼ਾਹ ਦੇ ਹਜ਼ੂਰੀ ਸਿੱਖਾਂ ਵਿੱਚੋਂ ਇਕ ਸੀ। ਗੁਆਲੀਅਰ ਦੀ ਰਿਹਾਈ ਸਮੇਂ ਇਹ ਪੰਜਾਬ ਵਾਪਸੀ ਤੇ ਗੁਰੂ ਸਾਹਿਬ ਦੇ ਨਾਲ ਹੀ ਹਮਸਫ਼ਰ ਸੀ। ਇਸ ਨੇ ਲੁਧਿਆਣੇ ਲਾਗੇ ਪਿੰਡ ਜਵੰਦੀ ਵਸਾਇਆ ਹੈ। ਇਥੇ ਹੀ ਇਸ ਨੇ ਇਕ ਸੌ ਸਿੰਘਾਂ ਸੂਰਬੀਰ ਯੋਧਿਆਂ ਨਾਲ ਛੋਟੀ ਜਿਹੀ ਛਾਉਣੀ ਬਣਾਈ ਸੀ।

## ਭਾਈ ਹਮੀਰਾ

ਇਹ ਹੇਹਰ ਕਲਾਂ[198] ਦਾ ਰਹਿਣ ਵਾਲਾ ਗੁਰੂ ਸਾਹਿਬ ਦਾ ਲਾਸਾਨੀ ਸਿੱਖ ਸੀ। ਜਦੋਂ ਗੁਰੂ ਹਰਿਗੋਬਿੰਦ ਸਾਹਿਬ ਪਿੰਡ ਹੇਹਰ ਗਏ, ਤਾਂ ਭਾਈ ਹਮੀਰੇ ਪਾਸੋਂ ਔਸਰ ਝੋਟੀਆਂ ਦਾ ਦੁੱਧ ਚੁਆ ਕੇ ਛਕਿਆ ਅਤੇ ਇਸ ਨੂੰ ਹੋਰ ਬਖ਼ਸ਼ਿਸ਼ਾਂ ਵੀ ਦਿੱਤੀਆਂ।

## ਭਾਈ ਕਾਲੂ ਨਾਥ

ਇਹ ਨਥਾਣੇ ਪਿੰਡ ਦਾ ਰਹਿਣ ਵਾਲਾ ਸੀ। ਇਸ ਨੇ ਬਹੁਤ ਸਾਰੀਆਂ ਰਿੱਧੀਆਂ ਸਿੱਧੀਆਂ ਯੋਗ ਸਾਧਨਾ ਕਰਕੇ ਪ੍ਰਾਪਤ ਕੀਤੀਆਂ ਸਨ। ਜਦੋਂ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਸ਼ਨ ਦੀਦਾਰੇ ਕੀਤੇ ਤਾਂ ਨਿਹਾਲ ਹੋ ਗਿਆ। ਗੁਰੂ ਸਾਹਿਬ ਅਤੇ ਸਿੱਖਾਂ ਦੀ ਤਨ-ਦਹੀ ਨਾਲ ਸੇਵਾ ਕਰਿਆ ਕਰਦਾ ਸੀ।

## ਭਾਈ ਸ਼ੀਂਹਾ

ਇਹ ਭਾਈ ਸ਼ੀਹਾਂ 'ਸਿਧ ਸਰ' ਵਾਲੇ ਸੇਵਲ ਦੀ ਵੰਸ਼ ਵਿੱਚੋਂ ਸੀ। ਕਾਲੂ ਨਾਥ ਨਥਾਣੇਵਾਲਾ ਦਾ ਸਾਥੀ ਸੀ। ਦਿੱਲੀ ਤੋਂ ਚੰਦੂ ਨੂੰ ਵਾਪਸ ਲਿਆਉਂਦੇ ਸਮੇਂ ਇਸ ਦੀ ਮੁਲਾਕਾਤ ਗੁਰੂ ਸਾਹਿਬ ਨਾਲ ਹੋਈ ਸੀ।

## ਭਾਈ ਹੀਰਾ

ਇਹ ਲੁਧਿਆਣੇ ਜ਼ਿਲ੍ਹੇ ਦੇ ਪਿੰਡ ਕਉਂਕੇ ਦਾ ਰਹਿਣ ਵਾਲਾ ਸੇਵਕ ਸੀ, ਜੋ ਗੁਰੂ ਹਰਿਗੋਬਿੰਦ ਸਾਹਿਬ ਨੂੰ ਆਪਣੇ ਪਿੰਡ ਮਿਲਿਆ, ਜਦੋਂ ਗੁਰੂ ਸਾਹਿਬ ਕਉਂਕੇ ਆਏ ਸਨ। ਇਹ ਸੁੰਦਰ ਕੀਰਤਨ ਵੀ ਕਰਦਾ ਹੁੰਦਾ ਸੀ, ਅਤੇ ਚੰਗੀ ਤਰ੍ਹਾਂ ਤਾਂ ਗੁਰਬਾਣੀ ਦਾ ਪਾਠ ਵੀ ਕਰ ਲੈਂਦਾ ਸੀ।

## ਭਾਈ ਸਾਈਂ ਦਾਸ

ਭਾਈ ਸਾਈਂ ਦਾਸ ਜੜੀਆ ਗੁਰੂ ਹਰਿਗੋਬਿੰਦ ਸਾਹਿਬ ਦੇ ਸਾਕਾਗਿਰੀ ਵਿੱਚ ਸਾਂਢੂ ਲੱਗਦੇ ਸਨ। ਇਸ ਦਾ ਵਿਆਹ ਮਾਤਾ ਦਮੋਦਰੀ ਦੀ ਵੱਡੀ ਭੈਣ ਰਾਮੋ ਨਾਲ ਹੋਇਆ ਸੀ। ਇਹ ਡਰੋਲੀ (ਹੁਣ ਡਰੋਲੀ ਭਾਈ) ਵਿੱਚ ਹੀ ਰਹਿੰਦੇ ਸਨ, ਜੋ ਅੱਜਕੱਲ੍ਹ ਜ਼ਿਲ੍ਹਾ ਮੋਗਾ ਵਿੱਚ ਪੈਂਦਾ ਹੈ। ਭਾਈ ਸਾਈਂਦਾਸ ਗੁਰੂ ਅਰਜਨ ਸਾਹਿਬ ਦੇ ਸਮੇਂ ਹੀ ਸਿੱਖੀ ਕੁਟੰਬ ਵਿੱਚ ਸ਼ਾਮਲ ਹੋਇਆ ਸੀ। ਇੱਕ ਵੇਰ ਇਹ ਆਪਣੇ ਪ੍ਰਵਾਰ ਸਮੇਤ ਗੁਰੂ ਅਰਜਨ ਸਾਹਿਬ ਦੀ ਸ਼ਰਨ ਆਇਆ ਅਤੇ ਕਈ ਸ਼ੰਕੇ ਨਿੱਵਰਤ ਕੀਤੇ। "ਭਾਈ ਸਾਈਂਦਾਸ ਜੜੀਆ ਸਭ ਕੁਲ ਕੁਟੰਬ ਸਮੇਤ ਸਿੱਖਾਂ (ਦੀ) ਟਹਿਲ ਕਰਦਾ ਸੀ॥ ਗੁਰੂ ਅਰਜਨ ਜੀ ਦੇ ਹਜ਼ੂਰ ਅਰਦਾਸ ਕੀਤੀ॥ ਜੋ ਜੀ ਸ਼ਬਦ ਸੁਣਨੇ ਦੇ ਸਮੇਂ ਮੇਰਾ ਮਨ ਠਹਿਰਦਾ ਨਹੀਂ॥ ਤੇ ਤੁਸਾਡਾ ਬਚਨ ਹੈ ਜੋ ਇਕਾਗਰ ਮਨ ਕਰ ਸਬਦ ਸੁਣਨਾ ਪੜਨਾ॥ ਤਾ ਬਚਨ ਹੋਇਆ ਅਗੇ ਤਾ ਤੂ ਮਨ ਦਾ ਸਾਖੀ ਨਹੀਂ ਸੇ ਜੋ ਮਨ ਚਲਦਾ ਹੈ ਕਿ ਨਹੀਂ ਚਲਦਾ॥ ਤੇ ਹੁਣ ਸਾਧ ਸੰਗਤਿ ਵਿਚ ਆਵਣ ਕਰ ਤੈਨੂੰ ਸੋਝੀ ਹੋਈ ਹੈ॥ ਜਿਧਰ ਤੇਰਾ ਮਨ ਚਲੇ ਤਾਂ ਓਸ ਦਾ ਫਲ ਅਨਿਤ ਦਿਖਾਇ ਕੈ ਤੇ ਫੇਰ ਕੇ ਮਨ ਨੂ ਸ਼ਬਦ ਵਿਚ ਜੋੜੇ॥ ਜਿਵੈ ਅੜੀਅਲ ਘੋੜਾ ਆਪਣੀ ਮਰਜ਼ੀ ਤੇ ਦੌੜਦਾ ਹੈ॥ ਤਾ ਕਾ ਸਵਾਰ ਉਸ ਨੂ ਅਗਾ ਵਿਖਾਇ ਕੇ 'ਤੇ ਮੋੜ ਲਿਆਂਵਦੇ ਹੈਨ॥ ਤਾ ਵਾਂਗਾ ਤੇ ਮੋੜਦਿਆਂ ਸੁਧ ਹੋ ਜਾਂਦਾ ਹੈ॥ ਤਾ ਤੇ ਤੁਸਾਂ ਮਨ ਆਪਣਾ ਫੇਰ ਫੇਰ ਕੇ ਵਿਚ ਸਬਦ ਦੇ ਜੋੜਨਾ ਸੁਧ ਹੋ ਜਾਵੈਗਾ॥ 125॥"[199]

ਗੁਰੂ ਹਰਿਗੋਬਿੰਦ ਸਾਹਿਬ ਕਾਫ਼ੀ ਵਾਰ ਡਰੋਲੀ ਆਉਂਦੇ ਸਨ। ਭਾਈ ਨਰੈਣ ਦਾਸ ਦੀ ਰੇਖ-ਦੇਖ ਅਤੇ ਆਪਣੀ ਪਤਨੀ ਰਾਮੋ ਦੀ ਮਿਲਵਰਤਣ ਨਾਲ ਸਾਂਈ ਦਾਸ ਸਿੱਖ ਧਰਮ ਵੱਲ ਪ੍ਰੇਰਿਤ ਹੋਇਆ। ਭਾਈ ਸਾਈਂ ਦਾਸ ਨੇ ਜਦੋਂ ਨਵਾਂ ਮਕਾਨ ਬਣਾਇਆ ਤਾਂ ਸੱਭ ਤੋਂ ਪਹਿਲਾਂ ਗੁਰੂ ਹਰਿਗੋਬਿੰਦ ਸਾਹਿਬ ਅਤੇ ਪਰਿਵਾਰ ਦੇ ਚਰਨ ਪਵਾਏ। ਇਥੇ ਹੀ ਬਾਬਾ ਗੁਰਦਿੱਤਾ ਜੀ ਦਾ ਜਨਮ 1608 ਈ. ਵਿੱਚ ਹੋਇਆ। ਭਾਈ ਸਾਈਂ ਦਾਸ 1631 ਵਿੱਚ ਚਲਾਣਾ ਕਰ ਗਏ। ਬੀਬੀ ਰਾਮੋ ਅਤੇ ਨਰੈਣ ਦਾਸ ਵੀ ਪਹਿਲਾਂ ਤੁਰ ਗਏ। ਗੁਰੂ ਸਾਹਿਬ ਨੇ ਆਪਣੇ ਹੱਥਾਂ ਨਾਲ ਸਮੇਂ ਸਮੇਂ ਇਨ੍ਹਾਂ ਦਾ ਸੰਸਕਾਰ ਕੀਤਾ।

ਭਾਈ ਸਾਂਈਦਾਸ ਜੜੀਆ ਦਾ ਜ਼ਿਕਰ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ'[200] ਵਿੱਚ ਵੀ ਬਾ-ਖੂਬੀ ਆਇਆ ਹੈ। ਇਸੇ ਤਰ੍ਹਾਂ 'ਗੁਰਬਿਲਾਸ ਪਾਤਸ਼ਾਹੀ ੬' ਵਿੱਚ ਵੀ ਵਿੱਸਥਾਰ ਨਾਲ ਭਾਈ ਸਾਂਈ ਦਾਸ ਦਾ ਵਰਨਣ ਆਉਂਦਾ ਹੈ।[201]

## ਭਾਈ ਹਸਨ ਖਾਂ (ਦੂਤ)

ਜਦੋਂ ਲਲਾ ਬੇਗ, ਮੁਗਲ ਜਰਨੈਲ ਮਹਿਰਾਜ ਵੱਲ ਚੜ੍ਹਾਈ ਕਰ ਰਿਹਾ ਸੀ, ਤਾਂ ਉਸ ਨੇ ਹਸਨ ਖਾਨ (ਦੂਤ) ਨੂੰ ਫੌਜਾਂ ਦਾ ਭੇਤ ਲੈਣ ਲਈ ਘੱਲਿਆ ਸੀ। ਹਸਨ ਖਾਨ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਸ਼ਨ-ਦੀਦਾਰੇ ਕਰਕੇ ਸਿੱਖ ਬਣ ਗਿਆ। ਮੁਗਲ ਫੌਜੀਆਂ ਨੇ ਹਸਨ ਖਾਨ ਦਾ

ਗੁਰੂ ਸਾਹਿਬ ਨਾਲ ਮੇਲ-ਜੋਲ ਹੋਣ ਕਾਰਨ ਬੇਇਜ਼ਤੀ ਵੀ ਕੀਤੀ। ਗੁਰੂ ਸਾਹਿਬ ਨੇ ਬਾਅਦ ਵਿੱਚ ਹਸਨ ਖਾਨ ਨੂੰ ਕਾਬਲ ਦੀ ਸੂਬੇਦਾਰੀ ਬਖਸ਼ੀ। ਇਸ ਦਾ ਜ਼ਿਕਰ 'ਗੁਰਬਿਲਾਸ ਪਾਤਸ਼ਾਹੀ ੬' ਵਿੱਚ ਕਈ ਵਾਰ ਆਇਆ ਹੈ :

"ਸੁਨਤ ਹਸਨ ਖਾਂ ਅਨੰਦੁ ਪਾਯੋ। ਰਾਇ ਜੋਧ ਤਬ ਸੀਸ ਨਿਵਾਯੋ।
ਸ੍ਰੀ ਗੁਰ ਭਾਲਿ ਤਿਲਕੁ ਤਿਹ ਕੀਨੋ। ਕਾਬਲ ਰਾਜ ਦੂਤ ਕੋ ਦੀਨੋ॥ ੫੨੦॥"[202]

..............................................................

"ਹਸਨ ਖਾਨ ਬਹੁਰੇ ਕਹਾ ਏਕ ਅਸ੍ਵ ਰਨ ਆਇ।
ਬੇਗ ਕਾਬਲੀ ਤੀਰ ਸੋਂ ਦੀਨੋ ਭਿਸਤ ਪਠਾਇ॥ ੧੫॥

..............................................................

ਸ਼ਾਹ ਸੈਨ ਸੰਗਿ ਦੈ ਕਬੈ ਕਾਬਲ ਓਰ ਪਠਾਇ।
ਹਸਨ ਖਾਂ ਪਯਾਨਾ ਕੀਯੋ ਦਯਾਸਿੰਧੁ ਗੁਨ ਗਾਇ॥ ੨੫॥"[203]

## *ਭਾਈ ਜਗਤਾ ਬਰਾੜ*

ਇਹ ਪਹਿਲਾਂ ਸੁਲਤਾਨੀਆਂ ਸੀ ਅਤੇ ਮਾਤਾ ਸੁਰਤੀ ਦੇ ਕਹਿਣ 'ਤੇ ਗੁਰੂ ਘਰ ਦਾ ਸਿੱਖ ਬਣਿਆ। ਇਹ ਵੱਡਾ ਸੂਰਮਾ ਤੇ ਤੇਜ ਪ੍ਰਤਾਪੀ ਸੀ। ਇਸ ਦੇ ਦੋ ਬੇਟੇ ਧਰਮ ਸਿੰਘ ਤੇ ਪਰਮ ਸਿੰਘ, ਗੁਰੂ ਗੋਬਿੰਦ ਸਿੰਘ ਸਾਹਿਬ ਪਾਸੋਂ 'ਖੰਡੇ ਕੀ ਪਾਹੁਲ' ਲੈ ਕੇ ਸਿੰਘ ਸਜ ਗਏ ਸਨ।

## *ਭਾਈ ਭਲਣ*

ਜਦੋਂ ਗੁਰੂ ਹਰਿਗੋਬਿੰਦ ਸਾਹਿਬ ਮਾਲਵੇ ਦੇਸ਼ ਪਰਿਵਾਰ ਸਮੇਤ ਵਿਚਰ ਰਹੇ ਸਨ, ਤਾਂ ਇਸ ਨੇ ਗੁਰੂ ਸਾਹਿਬ ਦੀ ਤਹਿ ਦਿਲੋਂ ਬੜੀ ਸੇਵਾ ਕੀਤੀ ਅਤੇ ਸਿੱਖੀ ਕੁਟੰਬ ਵਿੱਚ ਸ਼ਾਮਲ ਹੋਇਆ। ਇਸ ਦੀ ਸਰਕਾਰੇ-ਦਰਬਾਰੇ ਵੀ ਚੰਗੀ ਇੱਜ਼ਤ ਸੀ।

## *ਭਾਈ ਸੇਵਾਦਾਸ*

ਇਹ ਕਸ਼ਮੀਰ ਨਿਵਾਸੀ ਮਾਤਾ ਭਾਗ ਭਰੀ ਜੀ ਦਾ ਸਪੁੱਤਰ ਸੀ।[204] ਇਹ ਮਾਧੋ ਸੋਢੀ ਦੀ ਸੰਗਤ ਅਤੇ ਪ੍ਰੇਰਣਾ ਕਾਰਨ ਗੁਰੂ ਸਾਹਿਬ ਦਾ ਸਿੱਖ ਬਣਿਆ। ਗੁਰੂ ਹਰਿਗੋਬਿੰਦ ਸਾਹਿਬ ਜਦੋਂ ਕਸ਼ਮੀਰ 1620 ਈ. ਨੂੰ ਆਏ ਤਾਂ ਕਾਠੀ ਦਰਵਾਜ਼ੇ ਕੋਲ ਇਨ੍ਹਾਂ ਦੇ ਘਰ ਹੀ ਠਹਿਰੇ ਸਨ। ਸ੍ਰੀ ਨਗਰ ਵਿੱਚ ਛੇਵੀਂ ਪਾਤਸ਼ਾਹੀ ਦਾ ਗੁਰਦੁਆਰਾ ਬਣਾਉਣ ਵਿੱਚ ਇਸ ਦੀ ਅਹਿਮ ਭੂਮਿਕਾ ਰਹੀ ਹੈ। ਜਦੋਂ ਗੁਰੂ ਹਰਿਰਾਇ ਸਾਹਿਬ ਕਸ਼ਮੀਰ ਫੇਰੀ ਪਾਈ ਸੀ ਤਾਂ ਇਨ੍ਹਾਂ ਦੇ ਕੋਲ ਹੀ ਠਹਿਰੇ ਸਨ।

ਮਹੀਅਲ ਬ੍ਰਹਮਣ ਹੋਣ ਕਾਰਨ ਭਾਈ ਸੇਵਾ ਦਾਸ ਅਸਲੋਂ ਛਿੱਬਰ ਵੰਸ਼ ਨਾਲ ਸੰਬੰਧ

ਰੱਖਦੇ ਸਨ। 'ਛਿੱਬਰ ਘਰਾਣਾ' ਸ਼ੁਰੂ ਤੋਂ ਹੀ ਗੁਰੂ ਦਰਬਾਰ ਨਾਲ ਸੰਪਰਕ ਵਿੱਚ ਰਿਹਾ ਉਥੇ ਗੁਰੂ ਅਰਜਨ ਸਾਹਿਬ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਸਾਹਿਬ ਤੱਕ ਵਿਸ਼ਵਾਸੀ ਸਫ਼ਾ ਦੇ ਘੇਰੇ ਵਿੱਚ ਆਉਂਦੇ ਸਨ। ਇਹ ਗੁਰੂ ਸਾਹਿਬ ਦੇ ਦੀਵਾਨ ਤੋਂ ਇਲਾਵਾ ਦਰੋਗੇ (ਫੌਜ਼ੀ ਸੇਵਾਵਾਂ) ਦਾ ਕੰਮ ਵੀ ਖੂਬੀ ਨਾਲ ਸਰ ਅੰਜਾਮ ਦੇਂਦੇ ਸਨ।

ਭਾਈ ਸੇਵਾ ਦਾਸ ਕੜਾਹ ਪ੍ਰਸ਼ਾਦਿ ਦੀ ਦੇਗ ਕਰ ਕੇ ਧਰਮਸ਼ਾਲਾ ਵਿੱਚ ਜੋੜ ਮੇਲੇ ਕਰਾਉਂਦਾ ਅਤੇ ਸੰਗਤ ਦੀ ਸੇਵਾ ਕਰ ਕੇ ਅਨੰਦਤ ਹੁੰਦਾ। ਭਾਈ ਸੇਵਾ ਦਾਸ ਦਾ ਉਲੇਖ 'ਮਹਿਮਾ ਪ੍ਰਕਾਸ਼ (ਵਾਰਤਕ)' ਵਿੱਚ ਵੀ ਆਇਆ ਹੈ : "ਸੇਵਾ ਦਾਸ ਛਿਬ੍ਰ ਬ੍ਰਹਮਨ ਕਸ਼ਮੀਰ ਮੋ ਗੁਰੂ ਕਾ ਸਿਖ ਥਾ। ਤਿਸ ਕੀ ਮਾਤਾ ਗੁਰੂ ਕੀ ਸਿੱਖ ਥੀ। ਤਿਸ ਨੇ ਪ੍ਰਣ ਕੀਆ ਥਾ, ਅਰ ਗੁਰੂ ਕੀ ਮੰਜੀ ਕੀ ਪੂਜਾ ਕਰਦੀ ਰਹਤੀ ਥੀ। ਜੋ ਮੇਰਾ ਸਤਗੁਰੂ ਇਸ ਮੰਜੀ ਪਰ ਆਨ ਕਰ ਬੈਠੇਗਾ। ਤਬ ਮੈ ਦਰਸਨ ਕਰੋਗੀ। ਅਰ ਗੁਰੂ ਜੀ ਕੇ ਵਾਸਤੇ ਪੁਸਾਕੀ ਅਪਨੇ ਹਾਥ ਸਿਉ ਕਾਤ ਕਰ ਤਯਾਰ ਕੀ ਥੀ। ਉਸ ਸਿਖਨੀ ਕੇ ਪ੍ਰਣ ਕਾ ਸਦਕਾ ਗੁਰੂ ਜੀ ਕਸ਼ਮੀਰ ਮੋ ਆਏ। ਸਾਹਿਬ ਇਕੇਲੇ ਹੀ ਸਵਾਰ ਹੋਇ ਕਰ ਸੇਵਾਦਾਸ ਕੇ ਘਰ ਮੋ ਆਏ। ਸਾਹਿਬ ਨੇ ਦਰਵਾਜੇ ਕੇ ਆਗੇ ਅਪਨੇ ਹਾਥ ਸਿਉ ਨੇਜਾ ਗਡਾਇਆ। ਉਹਾ ਸਿਉ ਚਸ਼ਮਾ ਜਲ ਕਾ ਨਿਕਲਾ। ਤਬ ਸਾਹਿਬ ਉਪਰਿ ਆਏ। ਮੰਜੀ ਪਰ ਆਣ ਬੈਠੇ। ਤਬ, ਸੇਵਾ ਦਾਸ ਕੀ ਮਾਤਾ ਨੇ ਆਨ ਕੇ ਮਥਾ ਟੇਕਾ, ਅਰ ਪਰਦਖਨਾ ਕੀਆ।...."[205]

## *ਭਾਈ ਸਾਲਸ*

ਇਹ ਗੁਜਰਾਤ ਦਾ ਰਹਿਣ ਵਾਲਾ ਛੇਵੇਂ ਪਾਤਸ਼ਾਹੀ ਦਾ ਪ੍ਰੇਮੀ ਸਿੱਖ ਸੀ।

## *ਭਾਈ ਹੀਰਾ*

ਗੁਰੂ ਹਰਿਗੋਬਿੰਦ ਸਾਹਿਬ ਦਾ ਬਹਾਦਰ ਸਿੱਖ ਸੀ, ਜੋ ਅੰਮ੍ਰਿਤਸਰ ਦੀ ਜੰਗ ਵਿੱਚ ਸੂਰਬੀਰਤਾ ਨਾਲ ਲੜਿਆ ਸੀ।

## *ਭਾਈ ਸੁਭਾਗਾ*

ਇਹ ਪਿਸ਼ਾਵਰ ਦਾ ਰਹਿਣ ਵਾਲਾ ਛੇਵੀਂ ਪਾਤਸ਼ਾਹ ਦਾ ਪ੍ਰੇਮੀ ਸਿੱਖ ਸੀ। ਇਸ ਨੇ ਇੱਕ ਵਾਰ ਪੰਜਾ ਬੇਸ਼ ਕੀਮਤੀ ਕਾਬਲੀ ਘੋੜੇ ਲੈ ਕੇ ਗੁਰੂ ਹਰਿਗੋਬਿੰਦ ਸਾਹਿਬ਼ ਦੇ ਦਰਬਾਰ ਹਰਿਗੋਬਿੰਦ ਪੁਰ ਹਾਜ਼ਰ ਹੋਇਆ ਸੀ। 'ਗੁਰਬਿਲਾਸ ਪਾਤਸ਼ਾਹੀ ੬' ਵਿੱਚ ਇਸ ਦਾ ਜ਼ਿਕਰ ਇੰਞ ਆਇਆ ਹੈ :

"ਕਹੋਂ ਸੰਕੋਚ ਨ ਕਰਿ ਬਿਸਤਾਰਨ। ਕ੍ਰਿਪਾ ਸਿੰਧੁ ਕੇ ਦਰਸਨੁ ਕਾਰਨਿ।
ਕਿਸੀ ਦੇਸ ਤੇ ਸੰਗਤਿ ਆਈ। ਚਰਨ ਕਮਲ ਗੁਰ ਭਵਰ ਲੁਭਾਈ॥ ੧੬॥
ਨਾਨਾ ਭੂਖਨ ਬਸਨ ਅਪਾਰਾ। ਆਨੀ ਭੇਟ ਸੁ ਬਹੁ ਪਰਕਾਰਾ।
ਤਾ ਮੈ ਏਕ ਸਿਖ ਗੁਰ ਪਯਾਰਾ। ਨਾਮ **ਸਭਾਗਾ** ਪ੍ਰੀਤਿ ਅਪਾਰਾ॥ ੧੭॥

ਹਰਿਗੁਵਿੰਦ ਕੀ ਭੇਟ ਲਯਾਯੋ। ਪਾਂਚ ਤੁਰੰਗ ਅਧਿਕ ਛਬਿ ਛਾਯੋ।
ਪਾਂਚ ਲਾਖ ਕੀ ਕੀਮਤਿ ਹੋਈ। ਊਚ ਨੀਚ ਜਾਨਤ ਸਭੁ ਕੋਈ॥ ੧੮॥
ਦਯਾ ਸਿੰਧੁ ਦੀਵਾਨ ਲਗਾਏ। ਹਾਥ ਜੋਰਿ ਸਿਖ ਬਚਨ ਅਲਾਏ।
ਅਪਨੀ ਭੇਟ ਲੇਹੁ ਪ੍ਰਭ ਘੋਰੇ। ਕ੍ਰਿਪਾ ਦ੍ਰਿਸ਼ਟ ਧਾਰਿ ਮਮ ਉਰੇ॥ ੧੯॥[206]

'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ'[207] ਵਿੱਚ ਇੱਕ ਭਾਈ ਸੁਭਾਗਾ ਗੁਰੂ ਅਰਜਨ ਸਾਹਿਬ ਨੂੰ ਵੀ ਆ ਕੇ ਮਿਲਿਆ ਸੀ। ਜਾਪਦਾ ਹੈ ਕਿ ਇਹ ਪਿਸ਼ਾਵਰ ਦਾ ਵੱਡਾ ਵਪਾਰੀ ਹੋਵੇਗਾ ਤਾਂ ਹੀ ਬਾਅਦ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਨੂੰ ਪੰਜ ਲੱਖ ਦੇ ਪੰਜ ਘੋੜੇ ਭੇਟਾ ਕੀਤੇ ਸਨ।

## ***ਭਾਈ ਬੁੱਢਣ ਸ਼ਾਹ***

ਇਹ ਇਕ ਮੁਸਲਮਾਨ ਫਕੀਰ ਸੀ ਜੋ ਕੀਰਤਪੁਰ ਨੇੜੇ ਰਹਿੰਦਾ ਸੀ। ਇਹ ਗੁਰੂ ਨਾਨਕ ਸਾਹਿਬ ਦੇ ਸਮੇਂ ਦਾ ਦੱਸਿਆ ਜਾਂਦਾ ਹੈ। ਗੁਰੂ ਹਰਿਗੋਬਿੰਦ ਸਾਹਿਬ ਨੇ ਬਾਬਾ ਗੁਰਦਿੱਤਾ ਜੀ ਨੂੰ ਨਾਨਕ ਦਾ ਰੂਪ ਧਾਰ ਕੇ ਦੁੱਧ ਲੈਣ ਲਈ ਕਿਹਾ, ਜੋ ਪਹਿਲਾਂ ਵਚਨ ਦਿੱਤਾ ਹੋਈਆ ਸੀ। ਮਗਰੋਂ ਬਾਬਾ ਬੁੱਢਣ ਸ਼ਾਹ ਗੁਰੂ ਸਾਹਿਬ ਦਾ ਬੜਾ ਸ਼ਰਧਾਲੂ ਰਿਹਾ। ਇਹ ਬਿਰਧ ਉਮਰ ਦਾ ਸੀ। ਇਤਿਹਾਸ ਅਨੁਸਾਰ ਇਸ ਨੇ ਇੱਕ ਵੇਰ ਗੁਰੂ ਨਾਨਕ ਸਾਹਿਬ ਨੂੰ ਬੱਕਰੀਆਂ ਦਾ ਦੁੱਧ ਭੇਟ ਕੀਤਾ ਸੀ। 'ਗੁਰਬਿਲਾਸ ਪਾਤਸ਼ਾਹੀ ੬' ਵਿੱਚ ਇਸ ਦਾ ਵਿੱਸਥਾਰ ਨਾਲ ਜ਼ਿਕਰ ਆਇਆ ਹੈ।

"ਕਰਤ ਮੌਜ ਤਿਹ ਨਾ ਆਏ ਸ੍ਰੀ ਗੁਰ ਨਾਨਕ ਦੇਵ।
ਬਾਲ ਮਰਦਾਨਾ ਸੰਗਿ ਗੁਰ ਤਿਨੈ ਕਰੀ ਬਹੁ ਸੇਵ॥ ੯॥
ਬੁੱਢਣ ਸ਼ਾਹ ਰਿਦੈ ਸੁਖੁ ਪਾਯੋ। ਦਰਸ਼ਨ ਤੇ ਭ੍ਰਮੁ ਸਕਲ ਨਸਾਯੋ।
ਛੇਰੀ ਦੋਇ ਰਾਖ ਵਹ ਸਦ ਹੀ। ਕਰੈ ਭੱਛ ਪੈ ਰੁਚਿ ਹੋਇ ਜਬ ਹੀ॥ ੧੦॥
ਅਜਾ ਦੂਧ ਰਾਖਯੋ ਗੁਰ ਆਗੇ। ਅਚਹੁ ਪੀਰ ਬਚ ਕਹਿ ਰਸਿ ਪਾਗੈ।
ਬਾਲੇ ਉਰ ਸੈਨ ਗੁਰ ਠਾਨੇ। ਕੀਯੋ ਭੱਛ ਬਾਲੇ ਮਰਦਾਨੇ॥ ੧੧॥"[208]

..............................................................

"ਕਰਿ ਪਰਿਕ੍ਰਮਾ ਬੰਦਨ ਧਾਰੀ। ਦੀਯੋ ਨ ਉਤ੍ਰ ਸਮੁਹਿ ਮੁਰਾਰੀ।
ਜਿਹ ਨਾਂ ਬੁਢਣ ਕੇਰ ਸਥਾਨਾ। ਬਾਬੇ ਤਿਹ ਦਿਸ ਕੀਯੋ ਪਯਾਨਾ॥ ੨੫੧॥
ਬੁਢਣ ਕਬਰ ਨਿਕਟਿ ਤਹ ਜਾਇ। ਬਾਬੇ ਸੁੰਦਰ ਠੌਰ ਦਿਖਾਇ।
ਨਵਲਾ ਸੁ ਨੀਮ ਕੀ ਤਹ ਗਡਾਈ। ਜਪੁਜੀ ਪਾਠ ਕੀਯੋ ਮਨੁ ਲਾਈ॥ ੨੫੨॥[209]

## ਭਾਈ ਕਰਮ ਚੰਦ

ਇਹ ਲਾਹੌਰ ਦੇ ਸੂਬੇ ਦਾ ਇਕ ਮੁਨਸ਼ੀ ਸੀ। ਗੁਰੂ ਘਰ ਦਾ ਸ਼ਰਧਾਲੂ ਸਿੱਖ ਸੀ। ਜਦੋਂ ਧੀਰਮਲ ਦੁਆਰਾ ਤੁਰਕਾਂ ਨੂੰ ਖੱਤ ਭੇਜਿਆ ਗਿਆ ਸੀ, ਜਿਸ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਦੇ ਵਿਰੁੱਧ ਸ਼ਿਕਾਇਤਾਂ ਲਿਖੀਆਂ ਹੋਈਆਂ ਸਨ ਤਾਂ ਇਸ ਨੇ ਇਸ ਬਾਰੇ ਗੁਰੂ ਸਾਹਿਬ ਨੂੰ ਆ ਕੇ ਪੂਰੀ ਜਾਣਕਾਰੀ ਦਿੱਤੀ ਸੀ। ਗੁਰੂ ਸਾਹਿਬ ਨੂੰ ਉਹ ਸਾਰੇ ਖੱਤ ਵੀ ਦਿੱਤੇ ਸਨ।

## ਭਾਈ ਬਾਬਕ

ਇਹ ਮਹਾਨ ਯੋਧਾ, ਗੁਰੂ ਹਰਿਗੋਬਿੰਦ ਸਾਹਿਬ ਦਾ ਰਬਾਬੀ ਸੀ। ਅੰਮ੍ਰਿਤਸਰ ਦੀ ਜੰਗ ਵਿੱਚ ਇਹ ਬੜੀ ਬਹਾਦਰੀ ਨਾਲ ਲੜਿਆ। ਇਸ ਦਾ ਦਿਹਾਂਤ 1642 ਈ. ਵਿਚ ਕੀਰਤਪੁਰ ਹੋਇਆ। ਭਾਈ ਚਤਰਾ ਰਬਾਬੀ ਤੇ ਭਾਈ ਦਰਿਆਇ ਰਬਾਬੀ ਵੀ ਗੁਰੂ ਸਾਹਿਬ ਦੇ ਢਾਡੀ ਹੋਏ ਹਨ। 'ਗੁਰਬਿਲਾਸ ਪਾਤਸ਼ਾਹੀ ੬' ਵਿੱਚ ਇਸ ਦਾ ਵਰਨਣ ਕਈ ਵੇਰ ਆਇਆ ਹੈ।

"ਬਾਬਕ ਜਾਤੀਮੱਲ ਕੇ ਸੁਤ ਸੈਂ ਕੀਨ ਉਚਾਰ।
ਅਮੀ ਸਰੋਵਰੁ ਜਾਇ ਰੁਹੁ ਮਨ ਮੈਂ ਅਨੰਦ ਧਾਰਿ॥ ੬੨੯॥"[210]

## ਭਾਈ ਅਬਦੁੱਲਾ ਰਬਾਬੀ

ਇਹ ਗੁਰੂ ਹਰਿਗੋਬਿੰਦ ਸਾਹਿਬ ਦਾ ਪ੍ਰਸਿੱਧ ਢਾਡੀ ਸੀ ਜੋ ਸਿੱਖ ਸੈਨਕਾਂ ਵਿੱਚ ਬੀਰ ਰਸੀ ਵਾਰਾਂ ਗਾ ਕੇ ਬੀਰ ਰਸ ਵਧਾਇਆ ਕਰਦਾ ਸੀ। ਇਹ ਪਿੰਡ ਸੁਰਸਿੰਘ (ਅੰਮ੍ਰਿਤਸਰ) ਦਾ ਰਹਿਣ ਵਾਲਾ ਸੀ। ਇਹ ਅੰਮ੍ਰਿਤਸਰ ਪਹਿਲਾਂ 1609 ਈ. ਨੂੰ ਆਇਆ, ਜਦੋਂ ਗੁਰੂ ਸਾਹਿਬ ਨੇ 'ਅਕਾਲ ਤਖਤ ਸਾਹਿਬ' ਪ੍ਰਗਟ ਕੀਤਾ ਸੀ। 'ਗੁਰਬਿਲਾਸ ਪਾਤਸ਼ਾਹੀ ੬' ਵਿੱਚ ਇਸ ਦਾ ਵਿੱਸਥਾਰ ਨਾਲ ਜ਼ਿਕਰ ਆਇਆ ਹੈ।

"ਅਬਦੁਲ ਨਥੇ ਕੋ ਕਹਾ ਤੁਮ ਭੀ ਨਿਜ ਗ੍ਰਿਹਿ ਜਾਇ।
ਕੌਤਕ ਦੇਖੋ ਜਗਤ ਕੋ ਕਛੁ ਕਾਲ ਸੁਖੁ ਪਾਇ॥ ੬੨੮॥
ਬਾਬਕ ਜਾਤੀਮੱਲ ਨੇ ਸੁਤ ਸੋ ਕੀਨ ਉਚਾਰ।
ਅਮੀਸਰੋਵਰੁ ਜਾਇ ਰਹੁ ਮਨ ਮੈ ਅਨੰਦ ਧਾਰਿ॥ ੬੨੯॥"[211]

ਜਦੋਂ ਗੁਰੂ ਸਾਹਿਬ ਅੰਮ੍ਰਿਤਸਰ ਨੂੰ ਛੱਡ ਕੇ ਕੀਰਤਪੁਰ ਸ਼ਿਵਾਲਕ ਪਹਾੜੀਆਂ ਵੱਲ ਗਏ ਤਾਂ ਇਹ ਗੁਰੂ ਸਾਹਿਬ ਦੇ ਨਾਲ ਹੀ ਸੀ। ਬਾਅਦ ਵਿੱਚ ਗੁਰੂ ਸਾਹਿਬ ਨੇ ਇਸ ਨੂੰ ਆਪਣੇ ਜੱਦੀ ਪਿੰਡ ਸੁਰਸਿੰਘ ਭੇਜ ਦਿੱਤਾ।

## ਭਾਈ ਨੱਥੂ ਰਬਾਬੀ

ਇਹ ਅਬਦੁੱਲਾ ਰਬਾਬੀ ਨਾਲ ਮਿਲ ਕੇ ਵਾਰਾਂ ਗਾਉਣ ਵਾਲਾ ਢਾਡੀ ਹੋਇਆ ਹੈ।

'ਗੁਰਬਿਲਾਸ ਪਾਤਸ਼ਾਹੀ ੬' ਵਿੱਚ ਇਸ ਬਾਰੇ ਇੰਵ ਲਿਖਿਆ ਹੈ :

"ਸ੍ਰੀ ਗੁਰ ਤਖਤ ਬਿਰਾਜੈ ਪ੍ਰਭੁ ਧਯਾਇ ਕੈ।
ਮੀਰ ਅਬਦੁਲ ਨੱਥਾ, ਗੁਰ ਜਸੁ ਕਹੈਂ ਬਨਾਇ ਕੈ ॥ ੬੨॥

.......................................................

ਸਤਿ ਬਚਨ ਢਾਢੀ ਕਹੇ ਨੱਥੂ ਢੱਢ ਬਜਾਇ।
ਅਬਦੁਲ ਹਾਥ ਰਬਾਬ ਲੈ ਠਾਢਾ ਗੁਰ ਸਮੁਹਾਇ॥ ੧੭੫॥[212]
"ਅਬਦੁਲ ਨੱਥੇ ਕ੍ਰਿਤ ਸਵਾਰੀ। ਬਾਬਕ ਸੁਤ ਸੋਂ ਮਿਲਿ ਹਿਤਕਾਰੀ।
ਕਬਰ ਬਨਾਇ ਰੀਤਿ ਸਭ ਕੀਨੀ। ਤੀਰ ਸਤਦ੍ਰਵ ਬਹੁ ਸੁਖ ਲੀਨੀ॥ ੫੨੧॥

.......................................................

ਅਬਦੁਲ ਨਥੇ ਕੋ ਕਹਾ ਤੁਮ ਭੀ ਨਿਜ ਗ੍ਰਿਹਿ ਜਾਇ।
ਕੌਤਕ ਦੇਖੋ ਜਗਤ ਕੇ ਕਛੁ ਕਾਲ ਸੁਖੁ ਪਾਇ॥ ੯੨੮॥[213]

ਭਾਈ ਨੱਥੂ ਦਾ ਜ਼ਿਕਰ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਦੀ ਰਾਸ ੩ ਅੰਸ਼ ੬੫ ਵਿੱਚ ਵੀ ਆਇਆ ਹੈ।

## ਭਾਈ ਸਾਉਣ

ਇਹ ਭਾਈ ਬਾਲੇ ਦਾ ਬੇਟਾ ਸੀ। ਅੰਮ੍ਰਿਤਸਰ ਦੀ ਜੰਗ ਵਿੱਚ ਲੋਹਗੜ੍ਹ ਦੇ ਮੋਰਚੇ ਵਿੱਚ ਗੁਰੂ ਸਾਹਿਬ ਲਈ 'ਕਾਠ ਦੀ ਤੋਪ' ਬਣਾਈ ਸੀ। ਇਸ ਦੇ ਵਡੇਰਿਆਂ ਵਿੱਚੋਂ ਭਾਈ ਝੰਡਾ ਗੁਰੂ ਨਾਨਕ ਜੀ ਨੂੰ ਦੱਖਣ ਯਾਤਰਾ ਦੌਰਾਨ ਬੁਸਹਿਰ ਟਾਪੂ 'ਤੇ ਮਿਲਿਆ ਸੀ। ਉਸ ਦੇਸ਼ ਵਿੱਚ ਭਾਈ ਝੰਡਾ ਧਾਰਮਿਕ ਪ੍ਰਚਾਰਕ ਥਾਪਿਆ ਗਿਆ। ਉਸ ਦਾ ਪੁੱਤਰ ਭਾਈ ਸੈਣਾ ਗੁਰੂ ਅੰਗਦ ਸਾਹਿਬ ਦੀ ਸ਼ਰਨ ਆਇਆ। ਭਾਈ ਸੈਣਾ ਦੇ ਬੇਟੇ ਭਾਈ ਲਾਲੋ ਅਤੇ ਭਾਈ ਬਾਲੋ ਸਨ। ਭਾਈ ਸਾਉਣ ਦਾ ਬੇਟਾ ਭਾਈ ਗੰਗਾ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਰਨ ਰਿਹਾ। ਇਸ ਨੇ ਭਾਈ ਸੈਣਾ ਨਾਂ ਤੇ ਹੀ ਸਿਆਣਾ ਸਯਦਾਂ (ਹਰਿਆਣਾ) ਪਿੰਡ ਵਸਾਇਆ।

## ਪਗ ਟਿਪਣੀਆਂ ਅਤੇ ਹਵਾਲੇ


1. ਕਾਨ੍ਹ ਸਿੰਘ ਨਾਭਾ, ਭਾਈ **ਗੁਰਸ਼ਬਦ ਰਤਨਾਕਰ ਮਹਾਨ ਕੋਸ਼**, ਨੈਸ਼ਨਲ ਬੁੱਕ ਸ਼ਾਪ, ਦਿੱਲੀ, ਛਾਪ 1990, ਅੰਕ : 881
2. ਤਰਲੋਚਨ ਸਿੰਘ ਬੇਦੀ (ਸੰ) **ਸਿੱਖਾਂ ਦੀ ਭਗਤਮਾਲਾ**, ਪੰਜਾਬੀ ਯੂਨੀਵਰਸਿਟੀ ਪਟਿਆਲਾ, ਛਾਪ 1994, ਅੰਕ : 76-77
3. **ਪੁਰਾਤਨ ਜਨਮਸਾਖੀ**, ਨੰਬਰ 39

4. Rose, H.A. **A Glossary of the Tribes and Castes of the Punjab and North Western Frontier Provinces (Vol III),** Patiala, 1970, P : 320

5. ਸੰਤੋਖ ਸਿੰਘ ਭਾਈ, (ਸੰ) ਡਾ. ਕਿਰਪਾਲ ਸਿੰਘ **ਸ੍ਰੀ ਗੁਰੂ ਨਾਨਕ ਪ੍ਰਕਾਸ਼ (ਉਤਰਾਰਧ ਭਾਗ ਦੂਜਾ)** ਅਧਿਆਇ 46, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ਸਤੰਬਰ 2007, ਅੰਕ : 448-450

"ਭੋ ਬਾਲਿਕ! ਪਿਤ ਮਾਤ ਤੇ ਆਨਧੋ ਘ੍ਰਿੱਤ ਚੁਰਾਇ।
ਬਹੁਰੋ ਜੋ ਘਰ ਜਾਵਈਂ ਮਾਰਹਿਂ ਤੋਹਿ ਰਿਸਾਇ॥ ੨੫॥
ਇਹ ਮਾਖਨ ਹਮ ਲੇਵਹਿਂ ਨਾਂਹੀ। ਗਮਨਹੁ ਲੇ ਅਪਨੇ ਘਰ ਮਾਂਹੀ।
ਪਹੁੰਚਯੋ ਹਮਕੋ ਤੈਂ ਜੋ ਲਯਾਇ। ਹ੍ਵੈ ਪ੍ਰਸੰਨ ਦੇਖਯੋ ਉਰ ਭਾਇਂ॥ ੨੬॥
ਸੁਨਿਕੈ ਬੂੜਾ ਰੋਵਨ ਲਾਗਾ। ਪ੍ਰੇਮ ਬਿਰਹ ਉਰ ਅੰਤਰ ਜਾਗਾ।
'ਮਾਰਹਿ' ਮਾਤ ਪਿਤਾ ਮੁਝ ਕਬਿਹੀ। ਤੁਮ ਮਾਰਤਿ ਹੋ ਮੋ ਕੋ ਅਬਿ ਹੀ॥ ੨੭॥
ਮੁਸ਼ਕਾਨੇ ਗੁਨ ਖਾਨ ਬਾਣੀ ਤਿਹ ਸੋਂ ਪੁਨ ਭਨੀ।
ਬੂਢੇ ਬਡੇ ਸਮਾਨ ਬਾਤੈਂ ਤੂੰ ਮੁਖ ਤੇ ਕਹੈਂ॥ ੩੧॥
ਤਬ ਹੀ ਤੇ ਇਹ ਨਾਮ-ਭਾਈ ਬੁਢਾ— ਕਹਤਿ ਹੈਂ।...॥ ੩੨॥
'ਹੇ ਸਿਸੁ ਕਰਕੈ ਭਾਉਨਿ ਭਾਰੀ। ਬੰਦਨ ਕਰ ਕਰਤਾਰ ਅਗਾਰੀ।
ਪੂਰਨ ਹੋਵਹਿ ਉਰ ਕੀ ਆਸਾ। ਪ੍ਰਾਪਤਿ ਭਲੋਂ ਗਯਾਨ ਸੁਖ ਰਾਸਾ॥ ੩੩॥
ਸੁਨਕੈ ਦ੍ਵੈ ਕਰ ਜੋਰਨ ਕੀਨੇ। ਬੰਦੇ ਪੰਕਜ ਪਾਇ ਪ੍ਰਬੀਨੇ।
ਭਯੋ ਗਯਾਨ ਤਹਿਂ ਛਿਨ ਸੁਖਰਾਸੀ। ਸਗਰੀ ਉਰ ਤੇ ਦ੍ਵੈਤ ਬਿਨਾਸੀ॥ ੩੪॥

6. **ਪਰਚੀਆਂ ਸੇਵਾਦਾਸ—** (ਸੰ) ਪ੍ਰੋ. ਹਰੀ ਸਿੰਘ (ਸੋਧਕ) ਡਾ. ਗੰਡਾ ਸਿੰਘ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1961, ਅੰਕ : 56

"ਏਕ ਬਾਰ ਹਉਂ ਭੀ ਪਾਸਿ ਥਾ, ਤੇ ਬਾਬਾ ਬੁਢਾ ਭੀ ਪਾਸਿ ਥਾ। ਕੋਈ ਸਮਾ ਰਾਤ ਕਾ ਹੋਆ, ਤਾਂ ਹੁਕਮੁ ਹੋਆ, "ਬੁਢਿਆ ਬਾਹਰ ਜਾਹੁ ਤੇ ਰਾਤਿ ਵੇਖਿ ਆਉ ਕੇਤੀ ਗਈ ਹੈ। ਅਰੁ ਕੇਤੀ ਰਹੀ ਹੈ"। ਤਾਂ ਬਾਬਾ ਬੁਢਾ ਬਾਹਰਿ ਜਾਇ ਕਰਿ ਦੇਖਿ ਆਇਆ। ਕਹਿਆ 'ਸਚੇ ਪਾਤਸ਼ਾਹ ਅਢਾਈ ਪਹਰ ਰਾਤਿ ਗਈ ਹੈ ਅਰ ਡੂਢ ਪਹਰ ਰਹੀ ਹੈ। ਅਸੀ ਇਸੀ ਸਮੇਂ ਅਰਟ ਚਲਾਂਵਦੇ ਸੇ"। ਤਾਂ ਫੇਰਿ ਗੁਰੂ ਬਾਬੇ ਮੇਰੇ ਕਉ ਹੁਕਮੁ ਕੀਆ, "ਜੋ ਅੰਗਦ ਤੂੰ ਜਾਹੁ ਤੇ ਦੇਖਿ ਆਉ ਰਾਤਿ ਕੇਤੀ ਗਈ ਹੈ ਅਰ ਕੇਤੀ ਰਹੀ ਹੈ।" ਤਾਂ ਮੈਂ ਬਚਨ ਪਾਇ ਬਾਹਿਰ ਉਠਿ ਆਇਆ। ਰਾਤ ਕੀ ਉਰਿ ਦੇਖਿ ਕਰਿ ਫਿਰਿ ਹਜੂਰਿ ਆਇਆ। ਮੈਂ ਕਹਿਆ 'ਸਚੇ ਪਾਤਸਾਹੁ, ਜੇਤੀ

ਰਾਤਿ ਤੇ ਬੀਤਾਈ ਹੈ ਤੇਤੀ ਗਈ ਹੈ। ਤੂ ਜਾਨ ਪ੍ਰਬੀਨ ਹਰਿ"। ਜਬ ਮੈਂ ਇਉਂ ਕਹਿਆ ਤਬ ਮੇਰੇ ਸਿਦਕ ਕੀ ਉਰ ਦੇਖ ਕਰਿ ਮੇਰੇ ਊਪਰਿ ਖੁਸੀ ਕੀਨੀ।"

7. ਬਾਜਵਾ, ਡਾ. ਕੁਲਵਿੰਦਰ ਸਿੰਘ (ਸੰ)— **ਮਹਿਮਾ ਪ੍ਰਕਾਸ਼ (ਵਾਰਤਕ)**, ਸਿੰਘ ਬ੍ਰਦਰਜ਼, ਅੰਮ੍ਰਿਤਸਰ, 2004, ਅੰਕ : 122-23
8. ਵੇਦਾਂਤੀ, ਗਿ: ਜੋਗਿੰਦਰ ਸਿੰਘ, ਡਾ. ਅਮਰਜੀਤ ਸਿੰਘ (ਸੰ)— **ਗੁਰਬਿਲਾਸ ਪਾਤਸ਼ਾਹੀ ੬**, ਸ਼੍ਰੋ. ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1998, ਅੰਕ :
9. **ਵਾਰਾਂ**— ਭਾਈ ਗੁਰਦਾਸ, ੧੧/੧੪, ੪
10. ਜੱਗੀ, ਡਾ. ਰਤਨ ਸਿੰਘ— **ਗੁਰੂ ਗ੍ਰੰਥ ਵਿਸ਼ਵਕੋਸ਼** (ਭਾਗ ਪਹਿਲਾ) ਪੰਜਾਬੀ ਯੂਨੀਵਰਸਿਟੀ, ਪਟਿਆਲਾ, 2002, ਅੰਕ : 389
11. ਕੋਹਲੀ, ਸੁਰਿੰਦਰ ਸਿੰਘ (ਸੰ)— **ਪੰਜਾਬੀ ਸਾਹਿੱਤ ਕੋਸ਼** (ਭਾਗ ਦੂਜਾ) ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਛਾਪ 2000, ਅੰਕ : 264
12. ਜੱਗੀ, ਡਾ. ਰਤਨ ਸਿੰਘ— **ਗੁਰੂ ਗ੍ਰੰਥ ਵਿਸ਼ਵਕੋਸ਼** (ਭਾਗ ਪਹਿਲਾ), ਉਹੀ, ਅੰਕ: 389
13. Mohan Singh (Dewana)— **A History of Punjabi Literature (1100-1932),** Amritsar, June 1956, P : 47

"Bhai Gurdas Bhalla (Sic. 1559-1639) was the St. Paul of Sikhism. His work is deemed to hold the key to the Sikh Spiritual treasury and to make the best and purest Raht-Nama. Although derivative in thought and resonate and repetitive in vocabulary, Gurda's considerable volume of poetry for its wealth of allusion, and imagery-fresh as well as reguvenated—, its ripeness of Hindu, Muslim and Sikh cultural scholarship, its verbal felicities and rythmic triumphs, its wide and deep love and observation of Nature— its laws and lawlessness, its relealities and its symbolism, its teachings and its tortures— and for the force and colourfulness of its style entitles him to the rank of the greatest mediaval Punjabi poet outside the House of Nanak.... His vars are a veritable mine of ideas and words, the splendid heritage left by centuries of assimilation, orientation and invention."

14. ਗੁਰਮੇਲ ਸਿੰਘ (ਸੰ)— **ਗੁਰੂ ਨਾਨਕ ਦੇਵ ਜੀ ਦੀਆਂ ਜਨਮਸਾਖੀਆਂ ਵਿਚਲੇ ਇਤਿਹਾਸਿਕ ਅਤੇ ਮਿਥਿਹਾਸਿਕ ਸੰਕੇਤਾਂ ਦਾ ਕੋਸ਼**, ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ, ਪਟਿਆਲਾ, 2004, ਅੰਕ : 105

15. ਬਾਜਵਾ, ਡਾ. ਕੁਲਵਿੰਦਰ ਸਿੰਘ (ਸੰ)— **ਮਹਿਮਾ ਪ੍ਰਕਾਸ਼ (ਵਾਰਤਕ)**, ਸਿੰਘ ਬ੍ਰਦਰਜ਼, ਅੰਮ੍ਰਿਤਸਰ, ਜਨਵਰੀ 2004, ਅੰਕ : 135-136

16. ਬੇਦੀ, ਤਰਲੋਚਨ ਸਿੰਘ (ਸੰ)— **ਸਿੱਖਾਂ ਦੀ ਭਗਤਮਾਲਾ**, ਪੰਜਾਬੀ ਯੂਨੀ. ਪਟਿਆਲਾ, ਛਾਪ 1994, ਅੰਕ : 98-99

17. ਵੇਦਾਂਤੀ, ਗਿ. ਜੋਗਿੰਦਰ ਸਿੰਘ, (ਸੰ) ਡਾ. ਅਮਰਜੀਤ ਸਿੰਘ — **ਗੁਰ ਬਿਲਾਸ ਪਾਤਸ਼ਾਹੀ ੬**, ਪੂਰਵ ਅੰਕਤ, ਅਧਿਆਇ ੧੯, ਅੰਕ : 683-686

"ਕਾਸਮਬੇਗ ਸੈਨਾ ਪਤੀ ਅਪਨੀ ਸਪਤ ਹਜਾਰ।  
ਜੇਠੇ ਪਠੇ ਸੁ ਪਾਂਚ ਸੈ ਅਪਨੇ ਸੂਰ ਬਲਾਰ॥ ੫੮੬॥  
ਦੁ ਸੂਏ ਬਲਾਰੀ॥ ਕਰੈ ਮਾਰ ਮਾਰੀ॥  
ਕਹੈ ਬਾਨ ਮਾਰੰ। ਮਨੋ ਆਬ ਧਾਰੰ॥ ੫੮੭॥

..............................................

..............................................

ਹੁਇ ਸੁਚੇਤ ਜੇਠਾ ਉਠ ਛਾਤੀ ਮੁਸ਼ਟ ਪ੍ਰਹਾਰ।  
ਬੇਗ ਲਲਾ ਤਬ ਹੀ ਹਨੀ ਤਮਕ ਕੰਠਿ ਤਰਵਾਰ॥ ੬੧੯॥  
ਗੁਰੂ ਨਾਮ ਕਹਿ ਭਯੋ ਦੁਖੰਡਾ। ਭਗਤ ਸਿੰਘ ਜੇਠਾ ਬਲਵੰਡਾ।  
ਬੇਗ ਲਲਾ ਦਿਖਿ ਬਿਸਮੈ ਧਾਰੀ। ਰੋਮ ਰੋਮ ਗੁਰ ਨਾਮ ਉਚਾਰੀ॥ ੬੨੦॥  
ਖਚ ਮਾਨਕ ਆਯੋ ਨਭ ਯਾਨਾ। ਗਾਵਤ ਸੁੰਦਰੀ ਮੰਗਲ ਨਾਨਾ।  
ਜੇਠਾ ਚੜ ਗੁਰਧਾਮ ਮਧਾਰਾ। ਬੇਗ ਲਲਾ ਸਭ ਚਰਿਤ ਨਿਹਾਰਾ॥ ੬੨੧॥"

18. ਦਿਲਗੀਰ, ਡਾ. ਹਰਜਿੰਦਰ ਸਿੰਘ— **ਗੁਰੂ ਦੇ ਸ਼ੇਰ**, ਅੰਮ੍ਰਿਤਸਰ, ਜੂਨ 2001, ਅੰਕ : 50

19. ਕੋਸ਼ਿਸ਼, ਭਾਈ ਸਵਰੂਪ ਸਿੰਘ (ਸੰ) ਪਿਆਰਾ ਸਿੰਘ ਪਦਮ — **ਗੁਰੂ ਕੀਆਂ ਸਾਖੀਆਂ**, ਅੰਮ੍ਰਿਤਸਰ, 1991, ਅੰਕ : 32

20. ਬੇਦੀ, ਤਰਲੋਚਨ ਸਿੰਘ (ਸੰ)— **ਸਿੱਖਾਂ ਦੀ ਭਗਤਮਾਲਾ**, ਪੂਰਵ ਅੰਕਤ, ਅੰਕ : 113

21. ਵੇਦਾਂਤੀ, ਗਿ: ਜੋਗਿੰਦਰ ਸਿੰਘ (ਸੰ), ਡਾ. ਅਮਰਜੀਤ ਸਿੰਘ— **ਗੁਰਬਿਲਾਸ**

ਪਾਤਸ਼ਾਹੀ **੬**, ਪੂਰਵ ਅੰਕਤ, ਅਧਿਆਇ ੮, ਅੰਕ :

22. ਪੂਰਵ ਅੰਕਤ, ਅੰਕ 404

23. ਪੂਰਵ ਅੰਕਤ, ਅਧਿਆਇ ੧੧, ਅੰਕ : 445

    "ਸਾਂਈ ਦਾਸ ਪੈੜਾ ਬਲੀ ਭਗਤੂ ਸੂਰ ਅਪਾਰ।
    ਅਨੰਤਾ ਬਲੀ ਅਨੰਤ ਥਾ, ਹਮਰੋ ਪ੍ਰੇਮ ਪਿਆਰ॥ ੧੩॥
    ਨਿਹਾਲੂ ਤਖਤੂ ਏ ਬਡ ਸੂਰੇ। ਮੋਹਨ ਗੋਪਾਲਾ ਪ੍ਰਣ ਕੇ ਪੂਰੇ॥
    ਏ ਮਮ ਤੇਰਹ ਸੂਰ ਅਪਾਰੇ॥ ਮਮ ਨਮਿਤ ਇਹ ਸੁਰਗ ਸਿਧਾਰੇ॥ ੧੪॥"

24. (a) ਪੂਰਵ ਅੰਕਤ, ਅਧਿਆਇ ੧੯ ਦੇ ਦੇਖੋ ਅੰਕ ਨੰਬਰ 634 ਤੋਂ ਲੈ ਕੇ 794 ਤੱਕ।

    (b) Bhayee Sikandar Singh, Roopinder Singh— **Sikh Heritage— Ethos & Relies,** New Delhi, 2012, P : 105

    "Bhai Rup Chand's status among the Sikh's remained venerable. His service and piety were given high regard by the Gurus, and Bhai Rup Chand had the supreme privilege and honour to be chosen to conduct the nupital ceremony (Anand Karaj) of Guru Gobind Singh with Mata Jito Ji at Guru-Ka-Lahore near Anandpur in 1677...... Bhai Rup Chand, along with his sons, Param Chand and Dharam Chand, were formally baptised (Amrit Sanskar) at the sacred hands of the tenth Guru."

25. ਗੁਰਦਾਸ ਭਾਈ— **ਵਾਰਾਂ**, ੧੧/੩੧-੨

26. ਬੇਦੀ, ਤਰਲੋਚਨ ਸਿੰਘ (ਸੰ)— **ਸਿੱਖਾਂ ਦੀ ਭਗਤਮਾਲਾ**, ਪੂਰਵ ਅੰਕਤ, ਅੰਕ : 138

27. ਪੂਰਵ ਅੰਕਤ, ਅੰਕ : 114

28. ਵੇਦਾਂਤੀ, ਗਿ: ਜੋਗਿੰਦਰ ਸਿੰਘ (ਸੰ), ਡਾ. ਅਮਰਜੀਤ ਸਿੰਘ— **ਗੁਰਬਿਲਾਸ ਪਾਤਸ਼ਾਹੀ ੬**, ਪੂਰਵ ਅੰਕਤ, ਅਧਿਆਇ ੭, ਅੰਕ : 193-194

29. ਬੇਦੀ, ਤਰਲੋਚਨ ਸਿੰਘ (ਸੰ)— **ਸਿੱਖਾਂ ਦੀ ਭਗਤਮਾਲਾ**, ਪੂਰਵ ਅੰਕਤ, ਅੰਕ : 101-102

30. **ਗੁਰਬਿਲਾਸ ਪਾਤਸ਼ਾਹੀ ੬**, ਅਧਿਆਇ ੮, ਅੰਕ : 271
'ਪੁਨਿ ਸ੍ਰੀ ਗੁਰ ਨਿਜ ਹਾਥ ਸੋਂ ਤਿਹ ਨਾਂ ਰਚਿ ਅਸਥਾਨ।
ਪੁਨਿ ਲੰਗਾਹ ਕੋਂ ਇਮ ਕਹਾ ਸ੍ਰੀ ਗੁਰ ਕ੍ਰਿਪਾ ਨਿਧਾਨ॥ ੭੧੭॥

31. ਪੂਰਵ ਅੰਕਤ, ਅਧਿਆਇ ੯, ਅੰਕ : 361-362
"ਪੀਤ ਪੁਸ਼ਾਕ ਧਰੇ ਗੁਰ ਰਾਜਤ, ਲਾਜਤ ਦੇਖਿ ਛਟਾ ਘਟ ਕਾਰੀ।
ਲਾਗਿ ਲੰਗਾਹ ਗੁਰੂ ਪਦ ਪੰਕਜ, ਅਨੰਦ ਪੂਛ ਪ੍ਰਭੂ ਸੁਖ ਧਾਰੀ।
ਭਾਖ ਲੰਗਾਹ ਸਦਾ ਪ੍ਰਭ ਆਨੰਦ, ਤੋਰ ਮਯਾ ਸਗਲੇ ਦੁਖ ਟਾਰੀ।
ਏਕ ਭਯੋ ਉਤਪਾਤ ਲਹੌਰ ਸੁ, ਦੁਸ਼ਟ ਕੀਯੋ ਦੁਸ੍ਰਾਤਮ ਭਾਰੀ॥ ੫੪੫॥
ਦੋਹਰਾ॥ ਕ੍ਰਿਪਾਸਿੰਧੁ ਸੁਨਿ ਅਸ ਕਹਾ ਕਹੋ ਕੈਸੇ ਉਤਪਾਤ।
ਕਹਿ ਲੰਗਾਹ ਕਾਜ਼ੀ ਤਹਾਂ ਕੀਨ ਪਾਪ ਬਿਖਿਆਤ॥ ੫੪੬॥"

32. ਪੂਰਵ ਅੰਕਤ, ਅਧਿਆਇ ੧੯-੨੦, ਅੰਕ : 671 ਤੋਂ ਲੈ ਕੇ 794 ਤੱਕ।

33. **ਸਿੱਖਾਂ ਦੀ ਭਗਤਮਾਲਾ**, ਪੂਰਵ ਅੰਕਤ, ਅੰਕ : 130

34. **ਗੁਰਬਿਲਾਸ ਪਾਤਸ਼ਾਹੀ ੬**, ਅਧਿਆਇ ੯, ਅੰਕ : 414

35. ਪੂਰਵ ਅੰਕਤ, ਅਧਿਆਇ ੧੧, ਅੰਕ : 445, (ਭਾਈ ਨਿਹਾਲੂ ਬਾਰੇ ਹੋਰ ਵੇਖੋ ਅਧਿਆਇ ੧੬, ਅੰਕ: 529)

36. **ਸਿੱਖਾਂ ਦੀ ਭਗਤਮਾਲਾ**, ਪੂਰਵ ਅੰਕਤ, ਅੰਕ : 138-139

37. **ਗੁਰਬਿਲਾਸ ਪਾਤਸ਼ਾਹੀ ੬**, ਪੂਰਵ ਅੰਕਤ, ਅਧਿਆਈ ੯, ਅੰਕ : 378

38. ਪੂਰਵ ਅੰਕਤ, ਅਧਿਆਇ ੯, ਅੰਕ : 308

39. Teja Singh, Ganda Singh— **A Short History of the Sikhs,** Punjabi Uni. Patiala, 1989, P : 43

"This man was very adventurous. He was sent to Nanakmatta and to Decca, where at Shugatpur, near Ramna, he established a flourishing Sikh monastery. The Sangat of that place is known after the name of Nathe Sahib, the third successor of Almast"

40. Ibid, f.n. P: 43

"In the present day controversies the **Udasis** are being

represented as non-sikhs, or as an order quite distinct from the main body of Sikhs. Looking to the origin of the Udasis, it is inconvceivable that the Gurus who appointed them could have allowed them to hold or spread views different from their own."

41. Dilgeer, Dr. Harjinder Singh— **The Sikh Reference Book,** Denmark, 1997, P : 285

42. ਬਾਜਵਾ, ਡਾ. ਕੁਲਵਿੰਦਰ ਸਿੰਘ (ਸੰ)— **ਮਹਿਮਾ ਪ੍ਰਕਾਸ਼ (ਵਾਰਤਕ)**, ਪੂਰਵ ਅੰਕਤ, ਅੰਕ : 139

    "ਬਾਹਲੂ ਨਾਮੇ ਸਤਿਗੁਰੂ ਕਾ ਟਹਲੀਆ ਥਾ। ਸੋ ਟਹਲ ਮੇ ਹਾਜ਼ਰ ਰਹਤੇ ਥੇ। ਸਵਾਰੀ ਸ਼ਿਕਾਰੀ ਮੋ ਸਾਹਿਬ ਕੇ ਚਰਨੋਂ ਕੇ ਸਾਥ ਰਹਤੇ। ਜਬ ਕਬ ਸਤਿਗੁਰ ਕੇ ਮੁਖਾਰ ਬਿੰਦ ਕੋ ਦੇਖ ਕਰ ਹਸਤੇ ਰਹਤੇ ਤਾਤ ਸਤਿਗੁਰ ਜੀ ਨੇ ਬਾਲੂ ਹਸਨਾ ਨਾਮ ਰਾਖਾ। ਫਿਰ ਸਾਹਿਬ ਸ਼ਿਕਾਰ ਬਿਰਤ ਬਾਬਾ ਗੁਰਦਿੱਤਾ ਜੀ ਕੋ ਆਗਿਆ ਕੀਆ। ਅਰ ਬਾਹਲੂ ਹਸਨੇ ਕੋ ਬਾਬਾ ਜੀ ਕੀ ਸਪੁਦੀ ਕੀਆ। ਜੋ ਤੂ ਬਾਬਾ ਜੀ ਕੇ ਸਾਥ ਰਹਾ ਕਰੇ। ਤਿਸ ਦਿਨ ਸੇ ਬਾਹਲੂ ਸਦਾ ਬਾਬਾ ਜੀ ਕੇ ਚਰਨੋਂ ਮੇਂ ਰਹਾ ਕਰਤੇ। ਏਕ ਦਿਨ ਬਾਬਾ ਜੀ ਸ਼ਿਕਾਰ ਗਏ। ਘੋੜਾ ਹਰਨ ਕੇ ਪੀਛੇ ਲਗਾਇਆ। ਦੂਰ ਤਕ ਹਰਨ ਪੀਛੇ ਲਗੇ ਗਏ ਕੋਈ ਸਾਥ ਨਾ ਪਹੁਤਾ। ਇਕ ਬਾਹਲੂ ਹੀ ਪਹੁਚੇ। ਸਤਿਗੁਰ ਜੀ ਨੇ ਬਾਹਲੂ ਪਰ ਬਡੀ ਖੁਸੀ ਕੀਆ। ਅਰ ਬਚਨ ਹੋਆ, ਜੋ ਬਾਲੂ ਦੀ ਕਮਾਈ ਥਾਇ ਪਈ। ਸੇਵਾ ਕਬੂਲ ਹੋਈ। ਅਬ ਭਾਈ ਬਾਲੂ ਤੂੰ ਏਥੇ ਹੀ ਬੈਠਾ ਬਾਬੇ ਜੀ ਦਰਸਨ ਕੀਆ ਕਰ। ਬਾਲੂ ਕੋ ਫੰਕੀਰੀ ਕਾ ਬਖਸ ਭਇਆ। ਸੁ ਤਿਸ ਦਿਨ ਬਾਲੂ ਕੇ ਚੇਲੇ ਸਵਾਰੀ ਮੋ ਜਾਇਆ ਕਰੇਗੇ। ਆਗੇ ਬਾਲੂ ਭੀ ਜਾਤੇ ਥੇ। ਸਾਹਿਬ ਕੀ ਬਡੀ ਮਹਰ ਭਈ ਨਾਮ ਕਾ ਖਜਾਨਾ ਮਿਲਾ। ਸਾਖੀ ਪੂਰੀ ਹੋਈ। (92)"

43. ਕਾਨ੍ਹ ਸਿੰਘ ਨਾਭਾ— **ਗੁਰਸ਼ਬਦ ਰਤਨਾਕਰ ਮਹਾਨਕੋਸ਼**, ਦਿੱਲੀ ਛਾਪ, 1990, ਅੰਕ : 427

44. ਪੂਰਤ ਅੰਕਤ,

45. ਸਰਨਾ, ਡਾ. ਜਸਬੀਰ ਸਿੰਘ— **ਜੰਮੂ ਕਸ਼ਮੀਰ ਦੀ ਸਿੱਖ ਤਵਾਰੀਖ**, ਕਸ਼ਮੀਰ, 1997, ਅੰਕ : 166

46. **A short History of the Sikhs,** Op.cit. P : 43

47. **ਜੰਮੂ ਕਸ਼ਮੀਰ ਦੀ ਸਿੱਖ ਤਵਾਰੀਖ**, ਪੂਰਵ ਅੰਕਤ, ਅੰਕ : 166

48. Harbans Singh (Ed)— **The Encyclopaedia of Sikhism, Vol II,** Punjabi Uni. Patiala, 1996, P: 346

49. ਸਰਨਾ, ਡਾ. ਜਸਬੀਰ ਸਿੰਘ– **ਤੇਗਜ਼ਨ ਗੁਰੂ ਹਰਿਗੋਬਿੰਦ ਸਾਹਿਬ**, ਕਸ਼ਮੀਰ, 2001, ਅੰਕ : 64

50. **ਮਹਿਮਾ ਪ੍ਰਕਾਸ਼ (ਵਾਰਤਕ)**, ਪੂਰਵ ਅੰਕਤ, ਅੰਕ 139-140

51. **The Sikh Reference Book,** op.cit, P : 491

52. ਕੌਸ਼ਿਸ਼, ਭਾਈ ਸਰੂਪ ਸਿੰਘ, (ਸੰ) ਪਿਆਰਾ ਸਿੰਘ ਪਦਮ– **ਗੁਰੂ ਕੀਆਂ ਸਾਖੀਆਂ**, ਸਿੰਘ ਬ੍ਰਦਰਜ਼, ਅੰਮ੍ਰਿਤਸਰ, 1991, ਅੰਕ : 441

53. **ਗੁਰਸ਼ਬਦ ਰਤਨਾਕਰ ਮਹਾਨਕੋਸ਼**, ਪੂਰਵ ਅੰਕਤ, ਅੰਕ : 401

"ਜ਼ਿਲਾ ਸਿਆਲਕੋਟ, ਤਸੀਲ ਥਾਣਾ ਡਸਕਾ ਦਾ ਇੱਕ ਪਿੰਡ, ਜੋ ਰੇਲਵੇ ਸਟੇਸ਼ਨ ਗੁੱਜਰਾਂ ਵਾਲੇ ਤੋਂ ਬਾਰਾਂ ਮੀਲ ਈਸ਼ਾਨ ਕੋਣ ਹੈ, ਇਸ ਥਾਂ ਗੁਰੂ ਹਰਿਗੋਬਿੰਦ ਸਾਹਿਬ ਕਸ਼ਮੀਰ ਜਾਂਦੇ ਵਿਰਾਜੇ ਹਨ, ਅਤੇ ਗੁਰੂ ਹਰਿਰਾਇ ਸਾਹਿਬ ਨੇ ਇੱਕ ਪ੍ਰੇਮੀ ਦੀ ਆਰਾਧਨਾ ਪੁਰ ਅਚਾਨਕ ਦਰਸ਼ਨ ਦਿੱਤਾ ਸੀ। ਗੁਰੂ ਸਾਹਿਬ ਦੇ ਸਮੇਂ ਦਾ ਬੋਹੜ ਦਾ ਬਿਰਛ ਹੈ, ਗੁਰਦੁਆਰਾ ਬਣਿਆ ਹੋਇਆ ਹੈ, ੧੩ ਘੁਮਾਉਂ ਜ਼ਮੀਨ ਇਸੇ ਪਿੰਡ ਵੱਲੋਂ ਹੈ।"

54. **The Encyclopaedia of Sikhism (Vol. III),** Op cit, P: 55

55. ਸੰਤੋਖ ਸਿੰਘ, ਭਾਈ, ਭਾਈ ਵੀਰ ਸਿੰਘ (ਸੰ)– **ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ**, (੧੪ ਜਿਲਦਾਂ), ਖਾਲਸਾ ਸਮਾਚਾਰ, ਅੰਮ੍ਰਿਤਸਰ 1926-34 ਈ. ਰਾਸ 4.

56. **The Encyclopaedia of Sikhism (Vol. II),** op.cit, P: 55.

57. **ਮਹਿਮਾ ਪ੍ਰਕਾਸ਼ (ਵਾਰਤਕ)**, ਪੂਰਵ ਅੰਕਤ, ਅੰਕ : 142-143

58. **ਮਹਿਮਾ ਪ੍ਰਕਾਸ਼ (ਵਾਰਤਕ)** ਦੇ ਅੰਕ 132 ਤੇ ਭੁਲੇਖੇ ਨਾਲ ਬੀਬੀ ਵੀਰੋ ਜੀ ਦਾ ਨਾਮ ਬੀਬੀ ਰਾਜ ਕਉਰ ਲਿਖਿਆ ਹੈ, ਜੋ ਲੇਖਕ ਦੀ ਭੁੱਲ ਹੈ। ਕਈ ਸੋਮੇਂ ਵਿਆਹ ਦੀ ਮਿਤੀ 14 ਅਪ੍ਰੈਲ 1634 ਈ. ਲਿੱਖਦੇ ਹਨ।

59. **ਮਹਿਮਾ ਪ੍ਰਕਾਸ਼ (ਵਾਰਤਕ)**, ਪੂਰਵ ਅੰਕਤ, ਅੰਕ : 157

60. **ਤੇਗਜ਼ਨ ਗੁਰੂ ਹਰਗੋਬਿੰਦ ਸਾਹਿਬ**, ਪੂਰਵ ਅੰਕਤ, ਅੰਕ :

61. Macauliffe, M.A– **The Sikh Religion,** Vol III, P : 60-65

62. ਰਾਸਿ ੫, ਅੰਸੂ ੫੦.

63. **ਮਹਿਮਾ ਪ੍ਰਕਾਸ਼ (ਵਾਰਤਕ)**, ਪੂਰਵ ਅੰਕਤ, ਅੰਕ : 130

64. **ਜੰਮੂ ਕਸ਼ਮੀਰ ਦੀ ਸਿੱਖ ਤਵਾਰੀਖ**, ਪੂਰਵ ਅੰਕਤ, ਅੰਕ : 71

65. **ਮਹਾਨ ਕੋਸ਼**, ਪੂਰਵ ਅੰਕਤ, ਅੰਕ : 304

66. ਪੂਰਵ ਅੰਕਤ, ਅੰਕ : 707

67. ਗਿਆਨ ਸਿੰਘ ਗਿਆਨੀ, (ਸੰ) ਗਿਆਨੀ ਕਿਰਪਾਲ ਸਿੰਘ— **ਸ੍ਰੀ ਗੁਰੂ ਪੰਥ ਪ੍ਰਕਾਸ਼ (ਭਾਗ ਪਹਿਲਾ)**, ਅੰਮ੍ਰਿਤਸਰ, ਅਕਤੂਬਰ 1970, ਅੰਕ : 337

68. **ਗੁਰਬਿਲਾਸ ਪਾਤਸ਼ਾਹੀ ਛੇਵੀਂ**, ਪੂਰਵ ਅੰਕਤ, ਅੰਕ : 337, 340

69. ਪੂਰਵ ਅੰਕਤ, ਅੰਕ : 341

70. **ਮਹਿਮਾ ਪ੍ਰਕਾਸ਼ (ਵਾਰਤਕ)**, ਅੰਕ : 129-130

"ਸੇਵਾ ਦਾਸ ਛਿਬ੍ਰ ਬ੍ਰਹਮਨ ਕਸ਼ਮੀਰ ਮੋ ਗੁਰੂ ਕਾ ਸਿਖ ਥਾ। ਤਿਸ ਕੀ ਮਾਤਾ ਗੁਰੂ ਕੀ ਸਿਖ ਥੀ। ਤਿਨ ਨੇ ਪ੍ਰਣ ਕੀਆ ਥਾ, ਅਰ ਗੁਰੂ ਕੀ ਮੰਜੀ ਕੀ ਪੂਜਾ ਕਰਤੀ ਰਹਤੀ ਥੀ। ਜੋ ਮੇਰਾ ਸਤਗੁਰ ਇਸ ਮੰਜੀ ਪਰ ਆਨ ਕੇ ਬੈਠੇਗਾ ਤਬ ਮੈ ਦਰਸਨ ਕਰੋਂਗੀ। ਅਰ ਗੁਰੂ ਜੀ ਕੇ ਵਾਸਤੇ ਪੁਸ਼ਾਕੀ ਅਪਨੇ ਹਾਥ ਸਿਓ ਕਾਤ ਕਰ ਤਯਾਰ ਕੀ ਥੀ। ਉਸ, ਸਿਖਨੀ ਕੇ ਪ੍ਰਣ ਕਾ ਸਦਕਾ ਗੁਰੂ ਜੀ ਕਸ਼ਮੀਰ ਮੋ ਆਏ। ਸਾਹਿਬ ਇਕੇਲੇ ਹੀ ਸਵਾਰ ਹੋਇ ਕਰ ਸੇਵਾ ਦਾਸ ਕੇ ਘਰ ਮੋ ਸਾਹਿਬ ਨੇ ਦਰਵਾਜ਼ੇ ਕੇ ਆਗੇ ਅਪਨੇ ਹਾਥ ਸਿਉ ਨੇਜਾ ਗਡਾਇਆ। ਉਹਾ ਸਿਉ ਚਸ਼ਮਾ ਜਲ ਕਾ ਨਿਕਲਾ। ਤਬ ਸਾਹਿਬ ਉਪਰਿ ਆਏ। ਮੰਜੀ ਪਰ ਆਣ ਬੈਠੇ। ਤਬ ਸੇਵਾ ਦਾਸ ਕੀ ਮਾਤਾ ਨੇ ਆਨ ਕੇ ਮਥਾ ਟੇਕਾ, ਅਰ ਪਰਦਖਨਾ ਕੀਆ। ਅਰ ਮੁਖ ਸਉ ਪ੍ਰੇਮ ਕਾ ਬਚਨ ਕੀਆ— ਸਚੇ ਪਾਤਸਾਹ, ਮੈ ਕੁਰਬਾਨ ਕੀਤੀ ਉਸ ਮਾਰਗ ਤਉ। ਜਹਿ ਗਹਿ ਸਿਉ ਚਰਨ ਧਾਰੇ ਹੈ। ਅਰ ਵਹ ਵਹ ਬਸਤ੍ਰ ਨਿਕਾਲ ਕਰ ਸਾਹਿਬੋ ਕੋ ਪਹਰਾਏ। ਅਰ ਪੂਜਨ ਕੀਆ। ਤਬ ਸਤਗੁਰ ਬਹੁਤ ਦਿਆਲ ਹੋਏ। ਬਚਨ ਕੀਤਾ— ਮਾਈ ਤੂ ਨਿਹਾਲ ਹੋਈ। ਫੇਰ ਐਸਾ ਕਠਨ ਪ੍ਰਣ ਨਹੀਂ ਕਰਨਾ। ਤੇਰੇ ਪਰਨ ਕੇ ਵਾਸਤੇ ਸਾਨੂੰ ਏਥੇ ਆਵਣਾ ਪਇਆ। ਤਬ ਸਾਹਿਬ ਉਹਾ ਕੋਈ ਕਾਲ ਰਹੇ। ਤਬ ਸੁਬ ਸੰਗਤ ਪਰਬਤੋ ਕੀ ਨੋ ਖਬਰ ਹੋਈ।"

71. **ਮਹਾਨਕੋਸ਼**, ਪੂਰਵ ਅੰਕਤ ਅੰਕ

72. **ਤੇਗਜ਼ਨ ਗੁਰੂ ਹਰਿਗੋਬਿੰਦ ਸਾਹਿਬ**, ਪੂਰਵ ਅੰਕਤ, ਅੰਕ : 77

73. ਦੱਤ, ਜੈਦੇਵ ਸਿੰਘ— **ਪੁਣਛ ਤੇ ਪੰਜਾਬੀ ਸਾਹਿਤ**, ਪੁਣਛ, ਅਪ੍ਰੈਲ 1979, ਅੰਕ : 31-32

74. **ਤੇਗਜ਼ਨ ਗੁਰੂ ਹਰਿਗੋਬਿੰਦ ਸਾਹਿਬ**, ਪੂਰਵ ਅੰਕਤ, ਅੰਕ : 67

75. ਸਰਨਾ, ਡਾ. ਜਸਬੀਰ ਸਿੰਘ, **ਜੰਮੂ ਕਸ਼ਮੀਰ ਦੇ ਇਤਿਹਾਸਕ ਗੁਰਦੁਆਰੇ**, ਚੰਡੀਗੜ੍ਹ 2005, ਅੰਕ : 13

76.77. **ਗੁਰੂ ਕੀਆਂ ਸਾਖੀਆਂ**, ਪੂਰਵ ਅੰਕਤ, ਅੰਕ : 44

78. **ਤੇਗਜ਼ਨ ਗੁਰੂ ਹਰਿਗੋਬਿੰਦ ਸਾਹਿਬ**, ਪੂਰਵ ਅੰਕਤ, ਅੰਕ : 67

79. **ਸਿਖਾਂ ਦੀ ਭਗਤਮਾਲਾ**, ਪੂਰਵ ਅੰਕਤ, ਅੰਕ : 141

80. **ਗੁਰਬਿਲਾਸ ਪਾਤਸ਼ਾਹੀ ੬**, ਪੂਰਵ ਅੰਕਤ, ਅਧਿਆਇ ੧੦, ਅੰਕ 438-439

81. **ਮਹਾਨ ਕੋਸ਼**, ਪੂਰਵ ਅੰਕਤ, ਅੰਕ : 485

82. **ਤੇਗਜ਼ਨ ਗੁਰੂ ਹਰਿਗੋਬਿੰਦ ਸਾਹਿਬ**, ਪੂਰਵ ਅੰਕਤ, ਅੰਕ : 68

83. **ਮਹਾਨ ਕੋਸ਼**, ਪੂਰਵ ਅੰਕਤ, ਅੰਕ : 969

84.. **The Sikh Reference Book,** op. cit, P : 529

85. **ਤੇਗਜ਼ਨ ਗੁਰੂ ਹਰਿਗੋਬਿੰਦ ਸਾਹਿਬ**, ਪੂਰਵ ਅੰਕਤ, ਅੰਕ : 72

86. **ਮਹਾਨ ਕੋਸ਼**, ਪੂਰਵ ਅੰਕਤ, ਅੰਕ : 212

87. **The Sikh Reference Book,** op. cit, P : 585

88. **ਤੇਗਜ਼ਨ ਗੁਰੂ ਹਰਿਗੋਬਿੰਦ ਸਾਹਿਬ**, ਪੂਰਵ ਅੰਕਤ, ਅੰਕ : 72

89. ਪੂਰਵ ਅੰਕਤ

90. **The Sikh Reference Book,** op. cit, P : 444

91. **ਮਹਾਨਕੋਸ਼**, ਪੂਰਵ ਅੰਕਤ, ਅੰਕ : 648

92. **ਤੇਗਜ਼ਨ ਗੁਰੂ ਹਰਿਗੋਬਿੰਦ ਸਾਹਿਬ**, ਪੂਰਵ ਅੰਕਤ, ਅੰਕ ; 73

93. **ਗੁਰਬਿਲਾਸ ਪਾਤਸ਼ਾਹੀ**, ੬, ਪੂਰਵ ਅੰਕਤ, ਅਧਿਆਇ ੧੬, ਅੰਕ 535-536

94. **ਤੇਗਜ਼ਨ ਗੁਰੂ ਹਰਿਗੋਬਿੰਦ ਸਾਹਿਬ**, ਪੂਰਵ ਅੰਕਤ, ਅੰਕ : 73

95. **The Sikh Reference Book,** op. cit, P: 500

96. **ਮਹਾਨਕੋਸ਼**, ਪੂਰਵ ਅੰਕਤ, ਅੰਕ : 336

97. **ਸਿੱਖਾਂ ਦੀ ਭਗਤਮਾਲਾ**, ਪੂਰਵ ਅੰਕਤ, ਅੰਕ: 130

98. **ਗੁਰੂ ਕੇ ਸ਼ੇਰ**, ਪੂਰਵ ਅੰਕਤ, ਅੰਕ : 45

99. **ਗੁਰਬਿਲਾਸ ਪਾਤਸ਼ਾਹੀ ੬**, ਪੂਰਵ ਅੰਕਤ, ਅਧਿਆਇ ੧੧, ਅੰਕ 445

100. ਪੂਰਵ ਅੰਕਤ, ਅੰਕ : 812

101. ਪੂਰਵ ਅੰਕਤ, ਅਧਿਆਇ ੨੦, ਅੰਕ : 727

102. **The Sikh Reference Book,** op. cit, P: 467

103. **ਤੇਗਜ਼ਨ ਗੁਰੂ ਹਰਿਗੋਬਿੰਦ ਸਾਹਿਬ**, ਪੂਰਵ ਅੰਕਤ, ਅੰਕ : 118

104. ਇਕਬਾਲ ਕੇਸਰ— **ਪਾਕਿਸਤਾਨ ਵਿੱਚ ਸਿੱਖਾਂ ਦੇ ਇਤਿਹਾਸਕ ਪਵਿੱਤਰ ਅਸਥਾਨ, ਲਾਹੌਰ, 1998, ਅੰਕ**

105. **ਗੁਰੂ ਦੇ ਸ਼ੇਰ**, ਪੂਰਵ ਅੰਕਤ, ਅੰਕ : 24

106. **ਗੁਰਬਿਲਾਸ ਪਾਤਸ਼ਾਹੀ ੬**, ਪੂਰਵ ਅੰਕਤ, ਅਧਿਆਇ ੧੪, ਅੰਕ : 501-502

107. **ਸਿੱਖਾਂ ਦੀ ਭਗਤਮਾਲਾ**, ਪੂਰਵ ਅੰਕਤ, ਅੰਕ : 131-132

108. **ਮਹਾਨਕੋਸ਼**, ਪੂਰਵ ਅੰਕਤ, ਅੰਕ : 794

109. **ਸਿੱਖਾਂ ਦੀ ਭਗਤਮਾਲਾ**, ਪੂਰਵ ਅੰਕਤ, ਅੰਕ : 139

110. **ਗੁਰੂ ਕੇ ਸ਼ੇਰ**, ਪੂਰਵ ਅੰਕਤ, ਅੰਕ : 30

111. **ਗੁਰਬਿਲਾਸ ਪਾਤਸ਼ਾਹੀ ੬**, ਪੂਰਵ ਅੰਕਤ, ਅਧਿਆਇ ੧੪, ਅੰਕ : 497-498

112. **ਸਿੱਖਾਂ ਦੀ ਭਗਤਮਾਲਾ**, ਪੂਰਵ ਅੰਕਤ, ਅੰਕ : 139-140

113. ਪੂਰਵ ਅੰਕਤ, ਅੰਕ : 139-140.

114 ਪੂਰਵ ਅੰਕਤ, ਅੰਕ : 140

115. ਪੂਰਵ ਅੰਕਤ, ਅੰਕ : 132-133

116. **ਗੁਰੂ ਦੇ ਸ਼ੇਰ**, ਪੂਰਵ ਅੰਕਤ, ਅੰਕ : 31

117. **ਗੁਰਬਿਲਾਸ ਪਾਤਸ਼ਾਹੀ ੬**, ਪੂਰਵ ਅੰਕਤ, ਅਧਿਆਇ ੧੪, ਅੰਕ : 496

118. ਪੂਰਵ ਅੰਕਤ, ਅੰਕ : 504-505

119. **ਮਹਾਨ ਕੋਸ਼**, ਪੂਰਵ ਅੰਕਤ, ਅੰਕ : 946

120. **The Sikh Reference Book,** op. cit, P: 510

121. **ਸਿੱਖਾਂ ਦੀ ਭਗਤਮਾਲਾ**, ਪੂਰਵ ਅੰਕਤ, ਅੰਕ : 133-134

122. **The Sikh Reference Book, op. cit, P : 297**

123. Ibid, P: 516

124. **'ਸਿੱਖਾਂ ਦੀ ਭਗਤਮਾਲਾ'**, ਪੂਰਵ ਅੰਕਤ, ਅੰਕ : 136

125. ਪੂਰਵ ਅੰਕਤ, ਅੰਕ : 142

126. **ਗੁਰੂ ਦੇ ਸ਼ੇਰ**, ਪੂਰਵ ਅੰਕਤ, ਅੰਕ : 32

127. **'ਸਿੱਖਾਂ ਦੀ ਭਗਤਮਾਲਾ'**, ਪੂਰਵ ਅੰਕਤ, ਅੰਕ : 106-107

128. **ਗੁਰਬਿਲਾਸ ਪਾਤਸ਼ਾਹੀ ੬**, ਪੂਰਵ ਅੰਕਤ, ਅਧਿਆਇ ੧੧, ਅੰਕ : 445-447

129. **ਮਹਾਨ ਕੋਸ਼**, ਪੂਰਵ ਅੰਕਤ, ਅੰਕ : 992

"ਭਾਈ ਕਾਨ੍ਹ ਸਿੰਘ ਨਾਭਾ ਨੇ ਮਹਾਨਕੋਸ਼ ਵਿੱਚ ਗੁਰੂ ਅਰਜਨ ਸਾਹਿਬ ਦੇ ਸਿੱਖਾਂ ਵਿੱਚ ਤਿੰਨਾਂ ਦਾ ਜ਼ਿਕਰ ਕੀਤਾ ਹੈ।

(੪) ਧਾਵਣ ਗੋਤ ਦਾ ਸ੍ਰੀ ਗੁਰੂ ਅਰਜਨ ਦੇਵ ਦਾ ਸਿੱਖ

(੫) ਭੀਵਾਂ ਗੋਤ ਦਾ ਸ੍ਰੀ ਗੁਰੂ ਅਰਜਨ ਦੇਵ ਦਾ ਸਿੱਖ

(੬) ਕਪੂਰ ਗੋਤ ਦਾ ਸ੍ਰੀ ਗੁਰੂ ਅਰਜਨ ਦੇਵ ਦਾ ਸਿੱਖ

(੭) ਕਪਾਹੀ ਗੋਤ ਦਾ ਸੁਲਤਾਨਪੁਰ ਨਿਵਾਸੀ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਿੱਖ

130. **'ਸਿੱਖਾਂ ਦੀ ਭਗਤਮਾਲਾ'**, ਪੂਰਵ ਅੰਕਤ, ਅੰਕ : 141-142

131. **ਮਹਾਨ ਕੋਸ਼**, ਪੂਰਵ ਅੰਕਤ, ਅੰਕ : 414

132. **ਗੁਰਬਿਲਾਸ ਪਾਤਸ਼ਾਹੀ ੬**, ਪੂਰਵ ਅੰਕਤ, ਅਧਿਆਇ ੧੧, ਅੰਕ : 447

133. ਪੂਰਵ ਅੰਕਤ, ਅਧਿਆਇ ੧੫, ਅੰਕ : 513-514

134. **ਮਹਾਨ ਕੋਸ਼**, ਪੂਰਵ ਅੰਕਤ, ਅੰਕ : 808

135. **'ਸਿੱਖਾਂ ਦੀ ਭਗਤਮਾਲਾ'**, ਪੂਰਵ ਅੰਕਤ, ਅੰਕ : 132

136. **The Sikh Reference Book, op. cit, P : 490**

137. **'ਸਿੱਖਾਂ ਦੀ ਭਗਤਮਾਲਾ'**, ਪੂਰਵ ਅੰਕਤ, ਅੰਕ : 135-136

138. ਪੂਰਵ ਅੰਕਤ, ਅੰਕ : 137-138

139. **ਮਹਾਨ ਕੋਸ਼**, ਪੂਰਵ ਅੰਕਤ, ਅੰਕ : 499

140. **'ਸਿੱਖਾਂ ਦੀ ਭਗਤਮਾਲਾ'**, ਪੂਰਵ ਅੰਕਤ, ਅੰਕ : 134-135.

141. 'ਭੱਟ ਵਹੀ ਜਾਦੋਬੰਸੀਆ ਬੜਤੀਆਂ ਕੀ', **ਗੁਰੂ ਕੀਆਂ ਸਾਖੀਆਂ**, ਪੂਰਵ ਅੰਕਤ, ਅੰਕ : 30

142. ਪੂਰਵ ਅੰਕਤ, ਅੰਕ : 30

143. **ਮਹਾਨ ਕੋਸ਼**, ਪੂਰਵ ਅੰਕਤ, ਅੰਕ : 514

144. **ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ**, ਪੂਰਵ ਅੰਕਤ, ਰਾਸਿ 7, ਅੰਕ : 15

145. **ਤੇਗਜ਼ਨ ਗੁਰੂ ਹਰਿਗੋਬਿੰਦ ਸਾਹਿਬ**, ਪੂਰਵ ਅੰਕਤ, ਅੰਕ : 72

146. **ਮਹਾਨ ਕੋਸ਼**, ਪੂਰਵ ਅੰਕਤ, ਅੰਕ : 830

147. **The Sikh Reference Book, op. cit, P : 282**

148. **ਮਹਾਨ ਕੋਸ਼**, ਪੂਰਵ ਅੰਕਤ, ਅੰਕ : 587

149. **'ਸਿੱਖਾਂ ਦੀ ਭਗਤਮਾਲਾ'**, ਪੂਰਵ ਅੰਕਤ, ਅੰਕ : 142

150. ਪੂਰਵ ਅੰਕਤ, ਅੰਕ : 142-143

151. **ਗੁਰਬਿਲਾਸ ਪਾਤਸ਼ਾਹੀ ੬**, ਪੂਰਵ ਅੰਕਤ, ਅਧਿਆਇ 20-21, ਅੰਕ : 736-745

152. **'ਸਿੱਖਾਂ ਦੀ ਭਗਤਮਾਲਾ'**, ਪੂਰਵ ਅੰਕਤ, ਅੰਕ : 129

153. **'ਮਹਾਨਕੋਸ਼, ਪੂਰਵ ਅਕੰਤ'**, ਅੰਕ. 508

154. **'ਸਿੱਖਾਂ ਦੀ ਭਗਤਮਾਲਾ'**, ਪੂਰਵ ਅੰਕਤ, ਅੰਕ : 129-130

155. **ਗੁਰੂ ਦੇ ਸ਼ੇਰ**, ਪੂਰਵ ਅਕੰਤ, ਅੰਕ 49-50

156. **ਗੁਰਬਿਲਾਸ ਪਾਤਸ਼ਾਹੀ੬**, ਪੂਰਵ ਅਕੰਤ, ਅਧਿਆਇ ੧੧, ਅੰਕ: 445

157. **ਸਿੱਖਾਂ ਦੀ ਭਗਤਮਾਲਾ'**. ਪੂਰਵ ਅੰਕਤ, ਅੰਕ : 107-108

158. **ਗੁਰਬਿਲਾਸ ਪਾਤਸ਼ਾਹੀ ੬**, ਪੂਰਵ ਅੰਕਤ, ਅਧਿਆਇ ੧੦, ਅੰਕ : 440

159. **ਪੂਰਵ ਅੰਕਤ**, ਅਧਿਆਇ ੧੪, ਅੰਕ: 500

160. **ਗੁਰੂ ਦੇ ਸ਼ੇਰ**, ਪੂਰਵ ਅੰਕਤ, ਅੰਕ: 28

161. **ਗੁਰਬਿਲਾਸ ਪਾਤਸ਼ਾਹੀ ੬**, ਪੂਰਵ ਅੰਕਤ, ਅਧਿਆਇ ੧੪, ਅੰਕ: 501

162. ਇਸ ਨੂੰ ਮੂਲ ਚੰਦ ਵੀ ਆਖਿਆ ਜਾਂਦਾ ਸੀ।

163. **ਗੁਰੂ ਕੀਆਂ ਸਾਖੀਆਂ**, ਪੂਰਵ ਅੰਕਤ, ਅੰਕ : 37-38

164. **ਗੁਰੂ ਦੇ ਸ਼ੇਰ**, ਪੂਰਵ ਅੰਕਤ, ਅੰਕ : 19

165. **ਗੁਰੂ ਕੀਆਂ ਸਾਖੀਆ**, ਪੂਰਵ ਅੰਕਤ, ਅੰਕ : 32

166. **ਗੁਰਬਿਲਾਸ ਪਾਤਸ਼ਾਹੀ ੬**, ਪੂਰਵ ਅੰਕਤ, ਅਧਿਆਇ ੧੪, ਅੰਕ 496-500

167. **ਗੁਰੂ ਦੇ ਸ਼ੇਰ**, ਪੂਰਵ ਅੰਕਤ, ਅੰਕ 19-20

168. **ਗੁਰਬਿਲਾਸ ਪਾਤਸ਼ਾਹੀ ੬**, ਪੂਰਵ ਅੰਕਤ, ਅਧਿਆਇ ੧੪, ਅੰਕ: 499-500

169. **ਗੁਰੂ ਦੇ ਸ਼ੇਰ**, ਪੂਰਵ ਅੰਕਤ, ਅੰਕ: 390



170. ਗੁਰੂ ਕੀਆਂ ਸਾਖੀਆ, ਪੂਰਵ ਅੰਕਤ, ਅੰਕ : 33

171. ਗੁਰੂ ਦੇ ਸ਼ੇਰ, ਪੂਰਵ ਅੰਕਤ, ਅੰਕ : 55

172. ਗੁਰੂ ਕੀਆ ਸਾਖੀਆਂ, ਪੂਰਵ ਅੰਕਤ, ਅੰਕ : 33

173. ਗੁਰੂ ਦੇ ਸ਼ੇਰ, ਪੂਰਵ ਅੰਕਤ, ਅੰਕ : 53

174. ਗੁਰੂ ਕੀਆਂ ਸਾਖੀਆਂ, ਪੂਰਵ ਅੰਕਤ, ਅੰਕ : 33

175. ਗੁਰੂ ਦ ਸ਼ੇਰ, ਪੂਰਵ ਅੰਕਤ, ਅੰਕ : 372-373

**ਭਾਈ ਸੁਖੀਆ ਮਾਂਡਨ (ਰਾਠੌਰ) ਦਾ ਕੁਰਸੀਨਾਮਾ**

ਇਹ ਰਾਠੌਰ-ਚੌਹਾਨ ਰਾਜਪੂਤ ਸਨ, ਭਾਈ ਸੁਖੀਆ ਮਾਂਡਨ ਦੇ ਦਾਦੇ ਊਦਾ ਕਰ ਕੇ ਇਨ੍ਹਾਂ ਨੂੰ 'ਊਦਾਨੇ' ਵੀ ਕਿਹਾ ਜਾਂਦਾ ਸੀ।



(ਸਿੰਘਣੀ ਭਾਈ ਆਲਮ ਸਿੰਘ ਨਚੱਣਾ, 6-12-1705 ਲੱਖੀਆਂ ਪਿੰਡ ਦੇ ਭਾਈ-ਜੀਵਨ ਸਿੰਘ ਨਾਲ ਸ਼ਹੀਦ ਹੋਈ)

176. **ਗੁਰੂ ਕੀਆਂ ਸਾਖੀਆਂ**, ਪੂਰਵ ਅੰਕਤ, ਅੰਕ: 32

177. ਪੂਰਵ ਅੰਕਤ, ਅੰਕ : 30-31

**ਭੱਟ ਵਹੀ ਤਲਉਂਢਾ, ਪਰਗਣਾ ਜੀਂਦ**

(ੳ) "ਗੁਰੂ ਹਰਿਗੋਬਿੰਦ ਜੀ ਮਹਲ ਛਟਾ ਬੇਟਾ ਗੁਰੂ ਅਰਜਨ ਜੀ ਕਾ, ਸੰਮਤ ਸੋਲਾਂ ਸੈ ਸਤੱਤ੍ਰਾ ਮਾਘ ਪ੍ਰਵਿਸ਼ਟੇ ਪਹਿਲੀ ਕੇ ਦਿਹੁੰ ਹੇਹਰ ਨਗਰੀ ਸੇ ਚਲ ਗਾਮ ਗੁਰੂ ਕੇ ਚੱਕ, ਪਰਗਣਾ, ਨਿਝਰਿਆਲਾ ਆਏ, ਗੈਲੇਂ ਗੁਰੂ ਅਰਜਾਨੀ ਸਾਹਿਬ ਬੇਟਾ ਗੁਰੂ ਮੋਹਰੀ ਜੀ ਕਾ, ਗੁਰੂ ਮੇਹਰਬਾਨ ਬੇਟਾ ਗੁਰੂ ਪ੍ਰਿਥੀ ਚੰਦ ਜੀ ਕਾ, ਬਾਬਾ ਬੁੱਢਾ ਰਾਮਦਾਸ ਬੇਟਾ ਸੁੱਘੇ ਰੰਧਾਵੇ ਕਾ, ਗੁਰਦਾਸ ਬੇਟਾ ਈਸ਼ਰਦਾਸ ਭੱਲੇ ਕਾ, ਬੱਲੂ ਰਾਇ ਬੇਟਾ ਮੂਲ ਚੰਦ ਜਲ੍ਹਾਨੇ ਕਾ, ਕੌਲ ਜੀ ਦਾਸ ਬੇਟਾ ਅੰਬੀਏ ਹਜਾਵਤ ਕਾ, ਹੋਰ ਸਿਖ ਫਕੀਰ ਆਏ। ਗੁਰੂ ਜੀ ਕੇ ਆਨੇ ਕੀ ਖੁਸ਼ੀ ਮੇਂ ਦੀਪਮਾਲਾ ਕੀ ਗਈ। ਹਰਿਮੰਦਰ ਸਾਹਿਬ ਜੀ ਮੇਂ ਦੀਆ ਬਾਤੀ ਕੀ ਸੇਵਾ ਗੁਰੂ ਮੇਹਰਬਾਨ ਕੀ ਲਾਈ। ਗੁਰੂ ਜੀ ਤੀਜੇ ਦਿਹੁੰ 'ਗੁਰੂ ਚੱਕ' ਸੇ ਵਿਦਾ ਹੋਇ ਗੋਇੰਦਵਾਲ ਮੇਂ ਆਇ ਬਿਰਾਜੇ।"

(ਅ) "ਗੁਰੂ ਹਰਿਗੋਬਿੰਦ ਮਹਲ ਛਟਾ, ਬੇਟਾ ਗੁਰੂ ਅਰਜਨ ਜੀ ਕਾ, ਬਾਸੀ ਚੱਕ ਗੁਰੂ ਪਰਗਣਾ ਨਿਝਰਿਆਲਾ, ਗਢ ਗੁਆਲੀਅਰ ਸੇ ਬੰਧਨ ਮੁਕਤ ਹੋਇ ਗਾਮ ਕਲਾਨੌਰ ਪਰਗਣਾ ਬਟਾਲਾ ਮੇਂ ਆਏ। ਬਾਦਸ਼ਾਹ ਜਹਾਂਗੀਰ ਕੇ ਗੈਲ ਸੰਗਤ ਸੋਲਾਂ ਸੈ ਛਿਹੱਤਰ ਫਲਗੁਨ ਪ੍ਰਵਿਸ਼ਟੇ ਪਹਿਲੀ ਸੰਗ੍ਰਾਦ ਕੇ ਦਿਹੁੰ। ਗੁਰੂ ਜੀ ਦਾ ਆਨਾ ਸੁਣਿ ਬਾਬਾ ਬੁੱਢਾ ਬੇਟਾ ਬਾਬਾ ਸੁੱਘਾ ਰੰਧਾਵੇ ਕਾ, ਗੁਰਦਾਸ ਬੇਟਾ ਈਸ਼ਰਦਾਸ ਭੱਲੇ ਕਾ, ਬੱਲੂ ਰਾਇ ਬੇਟਾ ਮੂਲਚੰਦ ਜਲ੍ਹਾਨੇ ਕਾ, ਪਦਮਰਾਇ ਬੇਟਾ ਕੌਲਦਾਸ ਹਜਾਵਤ ਕਾ, ਹੋਰ ਸਿੱਖ ਫਕੀਰ ਆਏ।"

(ੲ) "ਗੁਰੂ ਹਰਿਗੋਬਿੰਦ ਜੀ ਮਹਲ ਛਟਾ, ਤਾਊ ਗੁਰੂ ਪ੍ਰਿਥੀਚੰਦ ਕੀ ਮੁਕਾਣ ਦੇਣ ਗੋਇੰਦਵਾਲ ਸੇ ਗਾਮ ਹੇਹਰ ਪਰਗਣਾ ਪੱਟੀ, ਗੁਰੂ ਮੇਹਰਬਾਨ ਕੇ ਘਰ ਆਏ, ਸਾਲ ਸੋਲਾਂ ਸੈ ਸਤੱਤਰ ਪੋਖ ਪ੍ਰਵਿਸ਼ਟੇ ਅਠਾਈ, ਦਿਹੁੰ ਸ਼ੁਕਰਵਾਰ ਕੋ। ਸਾਥ ਅਰਜਾਨੀ ਸਾਹਿਬ ਬੇਟਾ ਗੁਰੂ ਮੋਹਰੀ ਜੀ ਕਾ ਪੋਤਾ ਗੁਰੂ ਅਮਰਦਾਸ ਮਹਲੇ ਤੀਜੇ ਕਾ, ਬਾਬਾ ਬੁੱਢਾ ਜੀ ਰਾਮਦਾਸ ਬੇਟਾ ਸੁੱਘੇ ਰੰਧਾਵੇ ਕਾ, ਗੁਰਦਾਸ ਬੇਟਾ ਈਸ਼ਰਦਾਸ ਭੱਲੇ ਕਾ, ਬੱਲੂ ਬੇਟਾ ਮੂਲੇ ਜਲ੍ਹਾਨੇ ਪੰਵਾਰ ਕਾ ਆਇਆ।"

(ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਜਲ੍ਹਾਨੋਂ ਕਾ)

178. ੳ) **ਗੁਰਬਿਲਾਸ ਪਾਤਸ਼ਾਹੀ ੬**, ਪੂਰਵ ਅੰਕਤ, ਅਧਿਆਇ ੧੦, ਅੰਕ : 435-437

ਅ) **ਸਿੱਖਾਂ ਦੀ ਭਗਤਮਾਲਾ**, ਪੂਰਵ ਅੰਕਤ, ਅੰਕ : 88

179. ਪੂਰਵ ਅੰਕਤ, ਅਧਿਆਇ ੧੧, ਅੰਕ : 445

180. **ਸਿੱਖਾਂ ਦੀ ਭਗਤਮਾਲਾ**, ਪੂਰਵ ਅੰਕਤ, ਅੰਕ 126-127

181. **ਗੁਰਬਿਲਾਸ ਪਾਤਸ਼ਾਹੀ ੬**, ਪੂਰਵ ਅੰਕਤ, ਅਧਿਆਇ ੧੧, ਅੰਕ : 445

182. **ਸਿੱਖਾਂ ਦੀ ਭਗਤਮਾਲਾ**, ਪੂਰਵ ਅੰਕਤ, ਅੰਕ : 91

183. **ਗੁਰਬਿਲਾਸ ਪਾਤਸ਼ਾਹੀ ੬**, ਪੂਰਵ ਅੰਕਤ, ਅੰਕ : 445

184. **ਗੁਰੂ ਕੀਆਂ ਸਾਖੀਆਂ**, ਪੂਰਵ ਅੰਕਤ, ਅੰਕ : 33

185. **ਗੁਰੂ ਕੇ ਸ਼ੇਰ**, ਪੂਰਵ ਅੰਕਤ, ਅੰਕ : 62

186. **ਗੁਰੂ ਕੀਆਂ ਸਾਖੀਆਂ**, ਪੂਰਵ ਅੰਕਤ, ਅੰਕ : 34

187. **ਗੁਰਬਿਲਾਸ ਪਾਤਸ਼ਾਹੀ ੬**, ਪੂਰਵ ਅੰਕਤ, ਅੰਕ : 499-502

188. **ਸਿੱਖਾਂ ਦੀ ਭਗਤਮਾਲਾ**, ਪੂਰਵ ਅੰਕਤ, ਅੰਕ : 125-126

189. ਪੂਰਵ ਅੰਕਤ, ਅੰਕ : 124

190. **ਗੁਰਬਿਲਾਸ ਪਾਤਸ਼ਾਹੀ ੬**, ਪੂਰਵ ਅੰਕਤ, ਅਧਿਆਇ ੧੪, ਅੰਕ : 504-505

191. **ਸਿੱਖਾਂ ਦੀ ਭਗਤਮਾਲਾ**, ਪੂਰਵ ਅੰਕਤ, ਅੰਕ : 131-132

192. **ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ**, ਪੂਰਵ ਅੰਕਤ, ਅੰਕ : 2157-2159

193. **ਸਿੱਖਾਂ ਦੀ ਭਗਤਮਾਲਾ**, ਪੂਰਵ ਅੰਕਤ, ਅੰਕ : 90-91

194. **ਗੁਰਬਿਲਾਸ ਪਾਤਸ਼ਾਹੀ ੬**, ਪੂਰਵ ਅੰਕਤ, ਅਧਿਆਇ ੧੧, ਅੰਕ : 445

195. **ਤੇਗਜ਼ਨ ਗੁਰੂ ਹਰਿਗੋਬਿੰਦ ਸਾਹਿਬ**, ਪੂਰਵ ਅੰਕਤ, ਅੰਕ : 73

196. ਪੂਰਵ ਅੰਕਤ, ਅੰਕ : 68

197. ਪੂਰਵ ਅੰਕਤ, ਅੰਕ : 68

198. ਪੂਰਵ ਅੰਕਤ, ਅੰਕ : 68

199. **ਸਿੱਖਾਂ ਦੀ ਭਗਤਮਾਲਾ**, ਪੂਰਵ ਅੰਕਤ, ਅੰਕ : 128

200. **ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ**, ਪੂਰਵ ਅੰਕਤ, ਅੰਕ : 2214 (ਰਾਸਿ ੩, ਅੰਸੂ 67)

"ਇਕ ਸਿਖ ਜੜੀਆ ਸਾਈਦਾਸ। ਕਰਿ ਗੁਰ ਨਮੋ ਬੈਠਿ ਕਰਿ ਪਾਸ। ਹਾਥ ਜੋਰਿ ਅਰਦਾਸ ਬਖਾਨੀ। 'ਮੈਂ ਬਹੁ ਸਿੱਖਨਿ ਸੇਵਾ ਠਾਨੀ॥ ੨੪॥ ਧਾਰਨ ਕਰਯੋ ਰਿਦੈ ਉਪਦੇਸ਼। ਸੇਵੌਂ ਤੁਮਰੇ ਚਰਨ ਹਮੇਸ਼। ਤਊ ਸ਼ਬਦ ਸੁਨਿਬੇ ਕੇ ਕਾਲ। ਨਹਿਂ ਮਨ ਠਹਿਰਤਿ ਚਪਲ ਬਿਸਾਲ॥ ੨੫॥ ਆਪ ਕਹਯੋ-ਮਨ ਕਰਹੁ ਇਕਾਗਰ। ਪਠਹੁ ਸੁਨਹੁ ਗੁਰ ਸ਼ਬਦ ਉਜਾਗਰ'। ਸੁਨਿ ਸ੍ਰੀ ਮੁਖ ਤੇ ਜਤਨ ਬਤਾਯੋ। 'ਮਨਗਤਿ ਕੌ ਅਬਿ ਤੌਂ ਲਖਿਪਾਯੋ॥ ੨੬॥........। ਸੁਨਿ ਗੁਰ ਤੇ ਕੀਨਸਿ ਬਿਧਿ ਤੈਸੇ। ਸਨੇ ਸਨੇ ਮਨ ਬਸਿ ਹੁਇ ਜੈਸੇ॥ ੩੦॥ ਆਪਾ ਨਹਿਂ ਜਨਾਇ ਗੁਰ ਆਗੇ। ਨਿਸ ਦਿਨ ਰਹੇ ਸੇਵ ਮਹਿਂ ਜਾਗੇ। ਇਮ ਸ੍ਰੀ ਗੁਰ ਅੰਮ੍ਰਿਤਸਰ ਮਾਂਹੀ। ਸਿੱਖਨਿ ਕੋ ਉਪਦੇਸ਼ ਕਰਾਹੀਂ॥ ੩੧॥"

201. **ਗੁਰਬਿਲਾਸ ਪਾਤਸ਼ਾਹੀ ੬**, ਪੂਰਵ ਅੰਕਤ, ਵਿੱਸਥਾਰ ਲਈ ਵੇਖੋ ਅੰਕ 312 ਤੋਂ ਲੈ ਕੇ 712 ਤੱਕ।

202. **ਗੁਰਬਿਲਾਸ ਪਾਤਸ਼ਾਹੀ ੬**, ਪੂਰਵ ਅੰਕਤ, ਅਧਿਆਇ ੧੯, ਅੰਕ : 677

203. ਪੂਰਵ ਅੰਕਤ, ਅਧਿਆਇ ੨੦, ਅੰਕ : 692-693

204. ਗਿਆਨ ਸਿੰਘ ਗਿਆਨੀ, (ਸੰ) ਗਿ. ਕ੍ਰਿਪਾਲ ਸਿੰਘ– **ਸ੍ਰੀ ਗੁਰ ਪੰਥ ਪ੍ਰਕਾਸ਼ (ਭਾਗ ਪਹਿਲਾ)**, ਅੰਮ੍ਰਿਤਸਰ, ਅਕਤੂਬਰ 1970 ਈ. ਅੰਕ : 713-14

"ਸੇਵਾਦਾਸ ਪੁੱਤਰ ਤਿਸ ਕੇਰਾ। ਸਿਖ ਕਰਯੋ ਜਿਨ ਦੇਸ ਬਧੇਰਾ। ਭਾਗ ਭਰੀ ਬ੍ਰਿਧ, ਤਿਸ ਮਾਈ, ਗੁਰ ਹਿਤ ਰਖੀ ਪੁਸ਼ਾਕ ਬਨਾਈ॥ ੧੫॥..... ਸੁਨਿ ਗੁਰੁ ਆਵਨ ਸਿਖ ਸਬਿ ਦੇਸੀ। ਗੁਰ ਦਰਸ਼ਨ ਹਿਤ ਅਏ ਬਿਸੇਸੀ। ਜਥਾ ਸ਼ਕਤਿ ਉਨਿ ਭੇਟ ਚਢਾਈ। ਭਏ ਮੋਦ ਪ੍ਰਮੋਦ ਮਹਾਂਈ॥ ੧੯॥ ਸ੍ਰੀਨਗਰ ਮੈ ਸ਼ਾਹਿ ਖਿਰਾਨਾ॥ ਆਏ ਗੁਰੂ ਤਹਿ ਤੈ ਕਰ ਪਯਾਨਾ॥ ਬਾਰਾਂਮੂਲੇ ਉਤਰੇ ਆਈ। ਜਹਿ ਬਾਵਨ ਅਵਤਾਰ ਭਇਆਈ॥ ੨੦॥"

205. ਬਾਜਵਾ, ਡਾ. ਕੁਲਵਿੰਦਰ ਸਿੰਘ– **ਮਹਿਮਾ ਪ੍ਰਕਾਸ਼ (ਵਾਰਤਕ)**, ਪੂਰਵ ਅੰਕਤ, ਅੰਕ : 129

206. **ਗੁਰਬਿਲਾਸ ਪਾਤਸ਼ਾਹੀ ੬**, ਪੂਰਵ ਅੰਕਤ, ਅਧਿਆਇ ੧੫, ਅੰਕ : 512

207. **ਸ੍ਰੀ ਗੁਰੁ ਪ੍ਰਤਾਪ ਸੂਰਜ ਗ੍ਰੰਥ**, ਪੂਰਵ ਅੰਕਤ, ਅੰਕ : 2189

"ਸੇਠਾ ਉਗਵੰਦਾ ਦੁਊ ਅਪਰ ਸਭਾਗਾ ਤੀਨ। ਚੂਹਣੀਏ ਪੁਰਿ ਮਹਿਂ ਬਸਹਿ ਜਾਤਿ ਅਰੋੜੇ ਚੀਨ॥ ੧॥ ਚੌਪਈ॥ ਸਿੱਖਨਿ ਕੀ ਸੇਵਾ ਨਿਤ ਕਰੈਂ। ਨਿਸ ਮਹਿਂ ਜਾਗ ਗੁਰੂ ਉਰ ਧਰੈਂ। ਛੁਧਿਤਿ ਸਿੱਖ ਕੋ ਦੇਤਿ ਅਹਾਰਾ। ਹੇਰਿ ਨਗਨ ਕੋ ਬਸਤ੍ਰ ਉਦਾਰਾ॥ ੨॥ ਸ੍ਰੀ ਅਰਜਨ ਕੋ ਬੰਦਨ ਠਾਨੀ। ਹਾਥ ਜੋਰਿ ਅਰਦਾਸ ਬਖਾਨੀ।

'ਭੋਜਨ ਇਹਾ ਦੇਤਿ ਘਰ ਮਾਂਹੀ। ਪਿਤਰਨ ਕੋ ਪਹੁੰਚਤਿ ਕੈ ਨਾਂਹੀ ? ॥ ੩॥ ਸ੍ਰੀ ਮੁਖ ਤੇ ਤਿਨ ਸਾਥ ਬਖਾਨਾ। 'ਪਹੁੰਚਤਿ ਪਿੱਤ੍ਰਨ ਹਿਤ ਜੋ ਦਾਨਾ। ਸ੍ਰੀ ਨਾਨਕ ਕੋ ਕਹਯੋ ਪ੍ਰਮਾਨ। ਸੋ ਸਲੋਕ ਸਮਝਹੁ ਤਿਮ ਜਾਨਿ॥ ੪॥"

208. **ਗੁਰਬਿਲਾਸ ਪਾਤਸ਼ਾਹੀ ੬**, ਪੂਰਵ ਅੰਕਤ, ਅਧਿਆਇ ੧੯, ਅੰਕ : 597

209. ਪੂਰਵ ਅੰਕਤ, ਅਧਿਆਇ ੨੧, ਅੰਕ : 763

210. ਪੂਰਵ ਅੰਕਤ, ਅਧਿਆਇ ੨੧, ਅੰਕ : 795, ਭਾਈ ਬਾਬਕ ਬਾਰੇ ਹੋਰ ਤਫ਼ਸੀਲ ਲਈ ਵੇਖੋ ਅੰਕ : 292 ਤੋਂ ਲੈ ਕੇ 795 ਤੱਕ

211. ਪੂਰਵ ਅੰਕਤ, ਅਧਿਆਇ ੨੧, ਅੰਕ : 794-95

ਭਾਈ ਅਬਦੁੱਲਾ ਢਾਡੀ ਬਾਰੇ ਹੋਰ ਵਿਸਥਾਰ ਲਈ ਵੇਖੋ ਅੰਕ : 211, 213, 216, 223, 399, 690, 691, 781 ਅਤੇ 783

212. ਪੂਰਵ ਅੰਕਤ, ਅਧਿਆਇ ੮, ਅੰਕ : 213, 223

213. ਪੂਰਵ ਅੰਕਤ, ਅਧਿਆਇ ੨੧, ਅੰਕ : 783, 794

## ਸਹਾਇਕ ਪੁਸਤਕ ਸੂਚੀ

### ਪੰਜਾਬੀ


* ਇਕਬਾਲ ਕੇਸਰ— **ਪਾਕਿਸਤਾਨ ਵਿੱਚ ਸਿੱਖਾਂ ਦੇ ਇਤਿਹਾਸਕ ਪਵਿੱਤਰ ਅਸਥਾਨ**, ਲਾਹੌਰ, 1998
* ਸਰਨਾ, ਡਾ. ਜਸਬੀਰ ਸਿੰਘ— **ਜੰਮੂ ਕਸ਼ਮੀਰ ਦੇ ਇਤਿਹਾਸਕ ਗੁਰਦੁਆਰੇ**, ਚੰਡੀਗੜ੍ਹ, 2005
* ਸਰਨਾ, ਡਾ. ਜਸਬੀਰ ਸਿੰਘ— **ਤੇਗ਼ਜ਼ਨ ਗੁਰੂ ਹਰਿਗੋਬਿੰਦ ਸਾਹਿਬ**, ਅਮਰੀਕਾ, 2001
* ਸਰਨਾ, ਡਾ. ਜਸਬੀਰ ਸਿੰਘ— **ਜੰਮੂ ਕਸ਼ਮੀਰ ਦੀ ਸਿੱਖ ਤਵਾਰੀਖ**, ਕਸ਼ਮੀਰ 1997
* ਸਰਨਾ, ਡਾ. ਜਸਬੀਰ ਸਿੰਘ, ਦਲਜੀਤ ਸਿੰਘ ਬੇਦੀ **'ਗੁਰਦੁਆਰਾ ਕੋਸ਼'** ਸ਼੍ਰੋ.ਗੁ.ਪ੍ਰੰ.ਕਮੇਟੀ ਅੰਮ੍ਰਿਤਸਰ, 2013
* ਸੰਤੋਖ ਸਿੰਘ, ਭਾਈ, (ਸੰ). ਡਾ. ਕਿਰਪਾਲ ਸਿੰਘ— **ਸ੍ਰੀ ਗੁਰ ਨਾਨਕ ਪ੍ਰਕਾਸ਼ (ਉਤਰਾਰਧ ਭਾਗ ਦੂਜਾ)**, ਸ਼੍ਰੋ. ਗੁ. ਪ੍ਰੰ. ਕਮੇਟੀ, ਅੰਮ੍ਰਿਤਸਰ, 2007

* ਸੰਤੋਖ ਸਿੰਘ, ਭਾਈ, (ਸੰ) ਭਾਈ ਵੀਰ ਸਿੰਘ— **ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ**, ਅੰਮ੍ਰਿਤਸਰ,
* ਹਰੀ ਸਿੰਘ, ਪ੍ਰੋ, (ਸੋਧਕ) ਡਾ. ਗੰਡਾ ਸਿੰਘ— **ਪਰਚੀਆਂ ਸੇਵਾਦਾਸ**, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1961
* ਕਾਨ੍ਹ ਸਿੰਘ, ਨਾਭਾ— **ਗੁਰਸ਼ਬਦ ਰਤਨਾਕਰ ਮਹਾਨਕੋਸ਼**, ਦਿੱਲੀ ਛਾਪ, 1990
* ਕੋਹਲੀ, ਸੁਰਿੰਦਰ ਸਿੰਘ (ਸੰ)— **ਪੰਜਾਬੀ ਸਾਹਿਤ ਕੋਸ਼** (ਭਾਗ ਦੂਜਾ) ਚੰਡੀਗੜ੍ਹ, ਛਾਪ 2000
* ਕੋਸ਼ਿਸ਼, ਭਾਈ ਸ੍ਵਰੂਪ ਸਿੰਘ (ਸੰ) ਪਿਆਰਾ ਸਿੰਘ ਪਦਮ— **ਗੁਰੂ ਕੀਆਂ ਸਾਖੀਆਂ**, ਅੰਮ੍ਰਿਤਸਰ, 1991
* ਗੁਰਦਾਸ, ਭਾਈ— **ਵਾਰਾਂ**
* ਗੁਰਮੇਲ ਸਿੰਘ (ਸੰ)— **ਗੁਰੂ ਨਾਨਕ ਦੇਵ ਜੀ ਦੀਆਂ ਜਨਮਸਾਖੀਆਂ ਵਿੱਚਲੇ ਇਤਿਹਾਸਕ ਅਤੇ ਮਿਥਿਹਾਸਕ ਸੰਕੇਤਾਂ ਦਾ ਕੋਸ਼**, ਪਟਿਆਲਾ, 2004
* ਗਿਆਨ ਸਿੰਘ, ਗਿਆਨੀ (ਸੰ) ਗਿ: ਕਿਰਪਾਲ ਸਿੰਘ — **ਸ੍ਰੀ ਗੁਰ ਪੰਥ ਪ੍ਰਕਾਸ਼** (ਭਾਗ ਪਹਿਲਾ), ਅੰਮ੍ਰਿਤਸਰ, 1970
* ਜੱਗੀ, ਡਾ. ਰਤਨ ਸਿੰਘ (ਸੰ)— **ਗੁਰੂ ਗ੍ਰੰਥ ਵਿਸ਼ਵਕੋਸ਼** (ਦੋ ਭਾਗ), ਪਟਿਆਲਾ, 2000-02
* ਤਰਲੋਚਨ ਸਿੰਘ ਬੇਦੀ (ਸੰ)— **ਸਿੱਖਾਂ ਦੀ ਭਗਤਮਾਲਾ**, ਪੰਜਾਬੀ ਯੂਨੀ., ਪਟਿਆਲਾ ਛਾਪ 1994
* ਦੱਤ, ਜੈਦੇਵ ਸਿੰਘ— **ਪੁਣਛ ਤੇ ਪੰਜਾਬੀ ਸਾਹਿਤ**, ਪੁਣਛ, 1979
* ਦਿਲਗੀਰ, ਡਾ. ਹਰਜਿੰਦਰ ਸਿੰਘ— **ਗੁਰੂ ਦੇ ਸ਼ੇਰ**, ਅੰਮ੍ਰਿਤਸਰ, 2001
* ਬਾਜਵਾ, ਡਾ. ਕੁਲਵਿੰਦਰ ਸਿੰਘ— **ਮਹਿਮਾ ਪ੍ਰਕਾਸ਼ (ਵਾਰਤਕ)**, ਅੰਮ੍ਰਿਤਸਰ, 2004
* ਵੇਦਾਂਤੀ, ਗਿ. ਜੋਗਿੰਦਰ ਸਿੰਘ, ਡਾ. ਅਮਰਜੀਤ ਸਿੰਘ (ਸੰ)— **ਗੁਰਬਿਲਾਸ ਪਾਤਸ਼ਾਹੀ ੬**, ਅੰਮ੍ਰਿਤਸਰ, 1998

## ਅੰਗ੍ਰੇਜ਼ੀ

* Bhayee Sikandar Singh, Roopinder Singh— **Sikh Heritage Ethos & Relics,** New Delhi, 2012

* Dilgeer, Dr. Harjinder Singh— **The Sikh Reference Book,** Denmark, 1997
* Harbans Singh (Ed)— **The Encyclopaedia of Sikhism, (4 Volumes),** Patiala, 1996 –1998.
* Macauliffe, M.A.— **The Sikh Religion (III Vol.)**
* Mohan Singh (Dewana)— **A History of Punjabi Literature,** Amritsar, 1956
* Rose. H.A.— **A Glossary of the Tribes and Castes of the Punjab and North Western Frontier Province, Vol. III,** Patiala, 1970
* Sarna, Jasbir Singh— **Sikhs in Kashmir,** Delhi, 1993
* Sarna, Jasbir Singh— **Sikh Shrines in Jammu and Kashmir,** Denmark, 1994
* Teja Singh, Ganda Singh— **A short History of the Sikhs,** Patiala, 1989.

**ਪਤ੍ਰਿਕਾਵਾਂ**

ਗੁਰਦੁਆਰਾ ਗਜ਼ਟ— ਸ਼੍ਰੋ.ਗੁ.ਪ੍ਰੰ.ਕਮੇਟੀ, ਅੰਮ੍ਰਿਤਸਰ, ਮਈ, ਜੂਨ 1996

* * *

**ਡਾ. ਜਸਬੀਰ ਸਿੰਘ ਸਰਨਾ ਲਿਖਤ ਪੁਸਤਕਾਂ :**

**ਪੰਜਾਬੀ**

**ਕਾਵਿ ਸੰਗ੍ਰਹਿ :—**

* ਸ਼ਬਦਨਾਮਾ-1980
* ਮੈਨੂੰ ਦੇ ਦਿਓ-1982
* ਪ੍ਰਤੀਬਿੰਬ-1987
* ਸੱਚ ਕੀ ਕਾਤੀ-1990 (ਜੰਮੂ ਕਸ਼ਮੀਰ ਅਕਾਦਮੀ ਵੱਲੋਂ ਪਹਿਲਾ ਇਨਾਮ)
* ਸਹਿਜ-2009

**ਸਿੱਖ ਇਤਿਹਾਸ, ਵਿਗਿਆਨ, ਚਿੰਤਨ, ਸਾਹਿਤ ਅਤੇ ਕੋਸ਼**

* ਜੰਮੂ ਕਸ਼ਮੀਰ ਦੀ ਸਿੱਖ ਤਵਾਰੀਖ-1997 (ਪੰਜਾਬ ਸਰਕਾਰ ਵੱਲੋਂ ਪਹਿਲਾ ਇਨਾਮ)
* ਬਾਜ਼ਨਾਮਾ (ਸਿੱਖ ਸਟੂਡੈਂਟਸ ਫੈਡਰੇਸ਼ਨ ਦੀ ਤਵਾਰੀਖ)-1998, 2000
* ਤੇਗਜ਼ਨ ਗੁਰੂ ਹਰਿਗੋਬਿੰਦ ਸਾਹਿਬ-2001
* ਗੁਰੂ ਹਰਿ ਰਾਇ ਸਾਹਿਬ-2002
* ਗੁਰੂ ਹਰਿਕ੍ਰਿਸ਼ਨ ਸਾਹਿਬ-2003
* ਜੰਮੂ ਕਸ਼ਮੀਰ ਦੇ ਇਤਿਹਾਸਕ ਗੁਰਦੁਆਰੇ-2005
* ਸਿੱਖ ਇਤਿਹਾਸ ਦੇ ਮੁਢਲੇ ਫ਼ਾਰਸੀ ਅਤੇ ਉਰਦੂ ਸਰੋਤ-2008
* ਕਸ਼ਮੀਰ ਦੇ ਜੰਗਲੀ ਫੁੱਲ-1998
* ਜੰਮੂ ਕਸ਼ਮੀਰ ਦੇ ਅਨੋਖੇ ਪੰਛੀ ਅਤੇ ਜੰਗਲੀ ਜੀਵ-2007
* ਮੌਲਿਕ ਪੈੜਾਂ ਸਿਰਜਦਾ ਸਿੱਖ ਇਤਿਹਾਸ-2009
* ਕੇਸਰ ਦਾ ਫੁੱਲ-1990
* ਸਿੱਖ ਚਿੰਤਨ-1994
* ਇਕ ਮਹਿਕ ਦਾ ਸਫ਼ਰਨਾਮਾ-2001
* ਸਾਹਿਤਕਧਾਰਾ-2001
* ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਪਸ਼ੂ-ਪੰਛੀ ਤੇ ਬਨਸਪਤੀ ਸੰਕੇਤਾਂ ਦਾ ਕੋਸ਼-2007
* ਸ੍ਰੀ ਗੁਰੂ ਗ੍ਰੰਥ ਸਾਹਿਬ ਮੂਲ ਸੰਕਲਪ ਕੋਸ਼-2010
* ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਲੋਕਧਾਰਾਈ ਸੰਕੇਤਾਂ ਦਾ ਕੋਸ਼-2012
* ਬਖ਼ਸ਼ ਰਚਨਾਵਲੀ (ਸੰ.)-2013
* ਗੁਰਦੁਆਰਾ ਕੋਸ਼ -2013
* ਪੰਜਾਬੀ ਵਿਰਾਸਤ ਕੋਸ਼- 2013
* ਗੁਰੂ ਹਰਗੋਬਿੰਦ ਸਾਹਿਬ ਦੇ ਲਾਸਾਨੀ ਸਿੱਖ -2014

**English**

**Sikh History Religion, Bibliography, Dictionaries**

* Sikhs in Kashmir-1993
* Sikh Shrines in Jammu and Kashmir-1994
* History of the Sikh students Federation-1995
* Flora and Fauna in Guru Nanak's Bani-1992
* A Select Bibliography of the Kashmir-2002
* World Punjabi writers who's who-2004
* Some precious pages of the Sikh History-2011



## ਡਾ. ਜਸਬੀਰ ਸਿੰਘ ਸਰਨਾ

ਡਾ. ਜਸਬੀਰ ਸਿੰਘ ਦੀ ਪੁਸਤਕ *'ਗੁਰੂ ਹਰਿਗੋਬਿੰਦ ਸਾਹਿਬ ਦੇ ਲਾਸਾਨੀ ਸਿੱਖ'* ਦਾ ਮੈਂ ਅਧਿਐਨ ਕੀਤਾ ਹੈ। ਇਹ ਪੁਸਤਕ ਸਿੱਖ ਇਤਿਹਾਸ ਦਾ ਉਹ ਖੱਪਾ ਪੂਰਨ ਵਿਚ ਬੜਾ ਮਹੱਤਵਪੂਰਨ ਕਾਰਜ ਹੈ ਜਿਸ ਲਈ ਅਜੇ ਬਹੁਤ ਕੰਮ ਕਰਨਾ ਬਾਕੀ ਹੈ। ਸਾਰੇ ਗੁਰੂ ਸਾਹਿਬਾਨ ਦੇ ਸਿੱਖਾਂ ਬਾਰੇ ਲੇਖਣੀਆਂ, ਸਿੱਖੀ ਨੂੰ ਜਾਨਣ ਅਤੇ ਅਪਨਾਉਣ ਲਈ ਬੜਾ ਲਾਭਦਾਇਕ ਹਨ। ਇਸ ਕਾਰਜ ਨੂੰ ਹੋਰ ਕਿਸੇ ਵੀ ਲਿਖਾਰੀ ਨੇ ਇਤਨੀ ਗੰਭੀਰਤਾ ਨਾਲ ਨਹੀਂ ਲਿਆ ਜਿਤਨਾ ਡਾ. ਜਸਬੀਰ ਸਿੰਘ ਨੇ ਲਿਆ ਹੈ। ਹਰ ਪ੍ਰਾਪਤ ਮੁੱਖ ਸੋਮੇਂ ਨੂੰ ਬੜੀ ਖੋਜ, ਲਗਨ, ਸਿਦਕ, ਸਿਰੜ ਤੇ ਮਿਹਨਤ ਨਾਲ ਵਰਤਿਆ ਹੈ। ਡਾ. ਜਸਬੀਰ ਸਿੰਘ ਨੇ ਵਾਰਾਂ, ਗੁਰਬਿਲਾਸ ਪਾਤਸ਼ਾਹੀ ੬, ਸਿੱਖਾਂ ਦੀ ਭਗਤਮਾਲਾ, ਇਨਸਾਈਕਲੋਪੀਡੀਆ ਸਿਖਇਜ਼ਮ, ਗੁਰ ਪ੍ਰਤਾਪ ਸੂਰਜ ਗ੍ਰੰਥ, ਪਰਚੀਆਂ ਸੇਵਾਦਾਸ, ਮਹਿਮਾ ਪ੍ਰਕਾਸ਼, ਸ੍ਰੀ ਗੁਰੂ ਪੰਥ ਪ੍ਰਕਾਸ਼ ਤੇ ਮਹਾਨਕੋਸ਼ ਵਰਗੇ ਸੋਮਿਆਂ ਦੀ ਵਰਤੋਂ ਕਰਦਿਆਂ ਯੋਗ ਤੇ ਸੰਬੰਧਿਤ ਹਿੱਸਿਆਂ ਨੂੰ ਠੀਕ ਤਰ੍ਹਾਂ ਜੋੜ ਕੇ ਇਹ ਜੀਵਨੀਆਂ ਲਿਖਦਿਆਂ ਇਨ੍ਹਾਂ ਦਾ ਸਿੱਖ ਇਤਿਹਾਸ ਤੇ ਸਿੱਖੀ ਲਈ ਮਹੱਤਵ ਪੁਰਯੋਗ ਧਿਆਨ ਵਿੱਚ ਰਖਿੱਆ ਹੈ। ਇਹ ਇੱਕ ਵੱਡਾ ਕਾਰਜ ਹੈ ਤੇ ਮਹਾਨ ਵੀ।

**ਡਾ. ਦਲਵਿੰਦਰ ਸਿੰਘ ਗਰੇਵਾਲ**

**ਲੁਧਿਆਣਾ**

978-81-86741-29-0






**SANT AND SINGH PUBLISHERS**
#668, Sector 4A, Hamdania Colony
Bemina, Srinagar 190018, Kashmir (J&K)